ਐ ਇਨਸਾਨ! ਤੈਨੂੰ ਆਪਣੇ ਰੱਬ ਏ ਕਰੀਮ ਤੋਂ ਕਿਸ ਚੀਜ਼ ਨੇ ਧੋਖੇ ਵਿੱਚ ਪਾ ਰੱਖਿਆ ਹੈ।

ਅਲ ਕੁਰਆਨ 82:6

# ਕਿਤਾਬ ਉਤ ਤੌਹੀਦ

ਮੁਹੰਮਦ ਬਿਨ ਅਬਦੁਲ ਵੱਹਾਬ (ਰਹਿ:)

ਤਖ਼ਰੀਜ ਸ਼ੁਦਾ

# ਵਿਸ਼ਾ ਸੂਚੀ

# ਕਿਤਾਬ-ਉਤ-ਤੌਹੀਦ

(ਮੁਹੰਮਦ ਬਿਨ ਅਬਦੁਲ ਵੱਹਾਬ)

بسم الله الرحمن الرحيم
ਬਿਸਮਿੱਲਾਹ ਹਿਰ-ਰਾਹਮਾ ਨਿੱਰ ਰਹੀਮ

## 1. ਤੌਹੀਦ ਹੀ ਸਾਰੀਆਂ ਇਬਾਦਤਾਂ ਦੀ ਬੁਨਿਆਦ ਹੈ

ਅੱਲਾਹ ਪਾਕ ਨੇ ਪਵਿੱਤਰ ਕੁਰਆਨ ਦੀ ਸੁਰੇਹ ਜ਼ਾਰੀਆਤ ਦੀ ਆਇਤ 56 ਵਿੱਚ ਫ਼ਰਮਾਇਆ ਹੈ।
ਭਾਵ "ਅਤੇ ਮੈ ਮਨੁੱਖਾਂ ਤੇ ਜਿੰਨਾਂ ਨੂੰ ਕੇਵਲ ਆਪਣੀ ਇਬਾਦਤ ਲਈ ਪੈਦਾ ਕੀਤਾ ਹੈ"।

ਸੂਰੇਹ ਅਨ-ਨਹਿਲ ਦੀ ਆਇਤ 36 ਵਿੱਚ ਫ਼ਰਮਾਇਆ ਹੈ:
ਭਾਵ "ਅਤੇ ਅਸੀਂ ਹਰ ਉੱਮਤ ਵਿੱਚ ਇੱਕ ਰਸੂਲ (ਇਹ ਦੱਸਣ ਲਈ) ਭੇਜਿਆ ਕਿ ਕੇਵਲ ਇੱਕ ਅੱਲਾਹ ਦੀ ਹੀ ਇਬਾਦਤ ਕਰੋ ਅਤੇ ਤਾਗ਼ੂਤ (ਦੀ ਇਬਾਦਤ) ਤੋਂ ਬਚੋ"।

ਇਸ ਤੋਂ ਛੁੱਟ ਸੂਰੇਹ ਬਨੀ ਇਸਰਾਈਲ ਦੀ ਆਇਤ 23 ਵਿੱਚ ਫ਼ਰਮਾਇਆ ਹੈ:
ਭਾਵ "ਅਤੇ ਤੇਰੇ ਰੱਬ ਨੇ ਇਹ ਫ਼ੈਸਲਾ ਕਰ ਦਿੱਤਾ ਹੈ ਕਿ ਤੁਸੀਂ ਸਿਰਫ਼ ਉਸੇ ਦੀ ਹੀ ਇਬਾਦਤ ਕਰੋ ਅਤੇ ਮਾਂ ਬਾਪ ਨਾਲ ਹੁਸਨ ਏ ਸੁਲੂਕ ਕਰੋ (ਵਧੀਆ ਵਿਵਹਾਰ ਕਰੋ)"।

ਸੂਰੇਹ ਅਲ-ਅਨਆਮ ਦੀ ਆਇਤ 151 ਵਿੱਚ ਫ਼ਰਮਾਇਆ ਹੈ:
ਭਾਵ "ਕਿ (ਐ ਨਬੀ (ﷺ) !) ਤੁਸੀਂ ਆਖ ਦਿਓ ਕਿ ਆਓ ਮੈਂ ਤੁਹਾਨੂੰ ਉਹ ਚੀਜ਼ ਪੜ੍ਹ ਕੇ ਸੁਣਾਵਾਂ ਜਿਸ ਨੂੰ ਤੁਹਾਡੇ ਰੱਬ ਨੇ ਤੁਹਾਡੇ ਲਈ ਹਰਾਮ ਕੀਤਾ ਹੈ, ਉਹ ਇਹ ਹੈ ਕਿ ਅੱਲਾਹ ਦੇ ਨਾਲ ਕਿਸੇ ਨੂੰ ਸ਼ਰੀਕ ਨਾ ਬਣਾਓ"।

ਅੱਗੇ ਸੂਰੇਹ ਅਨ-ਨਿਸਾ ਦੀ ਆਇਤ 36 ਵਿੱਚ ਫ਼ਰਮਾਇਆ ਹੈ:
ਭਾਵ "ਅਤੇ ਕੇਵਲ ਅੱਲਾਹ ਪਾਕ ਦੀ ਹੀ ਇਬਾਦਤ ਕਰੋ ਅਤੇ ਉਸ ਦੇ ਨਾਲ ਕਿਸੇ ਨੂੰ ਸ਼ਰੀਕ ਨਾ ਕਰੋ"।

ਹਜ਼ਰਤ ਇਬਨੇ ਮਸਊਦ (ਰਜ਼ੀ:) ਫ਼ਰਮਾਉਂਦੇ ਹਨ ਕਿ ਜਿਹੜਾ ਵਿਅਕਤੀ ਇਸ ਵਸੀਯਤ ਨੂੰ ਵੇਖਣਾ ਚਾਹੁੰਦਾ ਹੈ ਜਿਸ ਉੱਤੇ ਰਸੂਲ (ﷺ) ਨੇ ਆਪਣੀ ਮੋਹਰ ਲਗਾਈ ਸੀ ਤਾਂ ਉਸ ਵਿਅਕਤੀ ਨੂੰ ਅੱਲਾਹ ਦਾ ਇਹ ਫ਼ਰਮਾਨ ਪੜ੍ਹ ਲੈਣਾ ਚਾਹੀਦਾ ਹੈ: ਭਾਵ "ਕਿ ਐ ਨਬੀ ((ﷺ) )! ਤੁਸੀਂ ਆਖੋ ਕਿ
ਆਓ ਮੈਂ ਤੁਹਾਨੂੰ ਉਹ ਚੀਜ਼ਾਂ ਪੜ੍ਹ ਕੇ ਸੁਣਾਵਾਂ ਜਿਸ ਨੂੰ ਤੁਹਾਡੇ ਰੱਬ ਨੇ ਤੁਹਾਡੇ ਲਈ ਹਰਾਮ ਕੀਤਾ ਹੈ। ਉਹ ਇਹ ਹੈ ਕਿ
ਅੱਲ੍ਹਾ ਦੇ ਨਾਲ ਕਿਸੇ ਨੂੰ ਸ਼ਰੀਕ ਨਾ ਕਰੋ,
ਮਾਂ ਬਾਪ ਨਾਲ ਹੁਸਨ ਏ ਸੁਲੂਕ ਕਰੋ (ਵਧੀਆ ਵਿਵਹਾਰ ਕਰੋ)
ਗ਼ਰੀਬੀ ਤੋਂ ਡਰਦੇ ਹੋਏ ਆਪਣੀ ਔਲਾਦ ਨੂੰ ਕਤਲ ਨਾ ਕਰੋ, ਅਸੀਂ ਤੁਹਾਨੂੰ ਵੀ ਅਤੇ ਉਹਨਾ (ਬੱਚਿਆਂ) ਨੂੰ ਵੀ ਰਿਜ਼ਕ ਦਿੰਦੇ ਹਾਂ।
ਅਸ਼ਲੀਲਤਾ ਦੇ ਨੇੜੇ ਵੀ ਨਾ ਜਾਓ, ਭਾਵੇਂ ਉਹ ਗੁਪਤ ਹੈ ਜਾਂ ਐਲਾਨੀਆ।
ਜਿਸ ਦਾ ਕਤਲ ਕਰਨਾ ਅੱਲਾਹ ਤਾਅਲਾ ਨੇ ਹਰਾਮ ਕੀਤਾ ਹੈ ਉਸ ਨੂੰ ਕਤਲ ਨਾ ਕਰੋ, ਛੁੱਟ ਉਸ ਤੋਂ ਜਿਸ ਦਾ ਕਤਲ ਕਰਨਾ ਹੱਕ ਹੋਵੇ।
ਇਹ ਉਹ ਗੱਲਾਂ ਹਨ ਜਿਹਨਾਂ ਦਾ ਹੁਕਮ ਤੁਹਾਨੂੰ ਦਿੱਤਾ ਜਾਂਦਾ ਹੈ ਤਾਂ ਜੋ ਤੁਸੀਂ ਸੂਝ-ਬੂਝ ਤੋਂ ਕੰਮ ਲਵੋ।
ਯਤੀਮ ਦੇ ਮਾਲ ਦੇ ਨੇੜੇ ਵੀ ਨਾ ਜਾਓ, ਪਰ ਅਜਿਹੇ ਤਰੀਕੇ ਨਾਲ ਜਾਓ ਜਿਹੜਾ ਸਭ ਤੋਂ, ਵਧੀਆ ਹੈ, ਇੱਥੋਂ ਤੱਕ ਕਿ ਉਹ ਆਪਣੀ ਜਵਾਨੀ ਦੀ ਉਮਰ ਨੂੰ ਪੁੱਜ ਜਾਣ।
ਨਾਪ-ਤੋਲ ਵਿੱਚ ਇਨਸਾਫ਼ ਕਰੋ।
ਅਸੀਂ ਕਿਸੇ ਵਿਅਕਤੀ ਉੱਤੇ ਉਸ ਦੀ ਸਮਰਥਾ ਤੋਂ ਵੱਧ ਜ਼ਿੰਮੇਵਾਰੀ ਨਹੀਂ ਪਾਉਂਦੇ।
ਜਦੋਂ ਕੋਈ ਵੀ ਗੱਲ ਕਰੋ ਤਾਂ ਇਨਸਾਫ਼ ਦੀ ਹੀ ਕਰੋ ਭਾਵੇਂ ਉਹ ਤੁਹਾਡੇ ਸਕੇ ਸੰਬੰਧੀਆਂ ਦੇ ਸੰਬੰਦ ਵਿੱਚ ਹੋਵੇ।
ਅੱਲਾਹ ਤਾਅਲਾ ਨਾਲ ਕੀਤੇ ਬਚਨਾਂ ਨੂੰ ਪੂਰਾ ਕਰੋ।

ਇਹਨਾਂ ਗੱਲਾਂ ਦਾ ਅੱਲਾਹ ਨੇ ਤੁਹਾਨੂੰ ਕਰਨ ਦਾ ਹੁਕਮ ਦਿੱਤਾ ਹੈ, ਤਾਂ ਜੋ ਤੁਸੀਂ ਨਸੀਹਤ ਕੁਬੂਲ ਕਰੋ
ਬੇਸ਼ੱਕ ਏਹੀ ਮੇਰਾ ਸਿੱਧਾ ਰਾਸਤਾ ਹੈ ਅਤੇ ਤੁਸੀਂ ਇਸੇ ਰਾਸਤੇ ਦੀ ਪੈਰਵੀ ਕਰੋ ਅਤੇ ਦੂਸਰੇ ਰਾਸਤਿਆਂ ਦੀ ਪੈਰਵੀ ਨਾ ਕਰੋ ਕੀ ਉਹ ਰਸਤੇ ਤੁਹਾਨੂੰ ਅੱਲ੍ਹਾ ਦੀ ਰਾਹ ਤੋਂ ਦੂਰ ਕਰ ਦੇਣਗੇ
ਉਸ ਨੇ ਤੁਹਾਨੂੰ ਇਹਨਾਂ ਗੱਲਾਂ ਦੀ ਹਿਦਾਇਤ ਕੀਤੀ ਹੈ।
ਤਾਂ ਕੀ ਤੁਸੀਂ ਮੁੱਤਕੀ (ਪਰਹੇਜਗਾਰ) ਬਣੋ
(ਤਿਰਮਿਜੀ 3070 ਹਸਨ ਗਰੀਬ)
(ਸੂਰੇਹ ਅਲ-ਅਨਆਮ 151-153)

ਹਜ਼ਰਤ ਮੁਆਜ਼ ਬਿਨ ਜਬਲ (ਰਜ਼ੀ:) ਫ਼ਰਮਾਉਂਦੇ ਹਨ ਕਿ ਇੱਕ ਵਾਰ ਮੈਂ ਨਬੀ (ﷺ) ਦੇ ਪਿੱਛੇ ਆਪ (ﷺ) ਜੀ ਦੇ ਗਧੇ ਉੱਤੇ ਸਵਾਰ ਸੀ। ਆਪ (ﷺ) ਨੇ ਮੈਨੂੰ ਆਖਿਆ ਕਿ ਐ ਮਆਜ਼! ਕੀ ਤੁਸੀਂ ਜਾਣਦੇ ਹੋ ਕਿ ਅੱਲਾਹ ਤਾਅਲਾ ਦਾ ਬੰਦਿਆਂ ਉੱਤੇ ਕੀ ਹੱਕ ਹੈ ਅਤੇ ਬੰਦਿਆਂ ਦਾ ਅੱਲਾਹ ਉੱਤੇ ਕੀ ਹੱਕ ਹੈ? ਮੈ ਅਰਜ਼ ਕੀਤੀ ਕਿ ਅੱਲਾਹ ਅਤੇ ਉਸ ਦਾ ਰਸੂਲ (ﷺ) ਹੀ ਬੇਹਤਰ ਜਾਣਦੇ ਹਨ। ਤਾਂ ਰਸੂਲ (ﷺ) ਨੇ ਫ਼ਰਮਾਇਆ
ਕਿ ਅੱਲਾਹ ਤਾਅਲਾ ਦਾ ਬੰਦਿਆਂ 'ਤੇ ਇਹ ਹੱਕ ਹੈ ਕਿ ਕੇਵਲ ਉਸੇ ਦੀ ਇਬਾਦਤ ਕੀਤੀ ਜਾਵੇ ਅਤੇ ਉਸ ਦੇ ਨਾਲ ਕਿਸੇ ਨੂੰ ਸ਼ਰੀਕ ਨਾ ਕੀਤਾ ਜਾਵੇ ਅਤੇ
ਬੰਦਿਆਂ ਦਾ ਅੱਲਾਹ ਤਾਅਲਾ ਉੱਤੇ ਇਹ ਹੱਕ ਹੈ ਕਿ ਜਿਹੜਾ ਵਿਅਕਤੀ ਉਸ ਦੇ ਨਾਲ ਕਿਸੇ ਨੂੰ ਸ਼ਰੀਕ ਨਹੀਂ ਕਰਦਾ ਉਸ ਨੂੰ ਅਜ਼ਾਬ ਨਾ ਦੇਵੇ।
ਮੈ (ਮੁਆਜ਼ ਬਿਨ ਜਬਲ (ਰਜ਼ੀ:) ਅਰਜ਼ ਕੀਤੀ ਕਿ ਜੇ ਤੁਸੀਂ ਫ਼ਰਮਾਓ, ਕੀ ਮੈਂ ਲੋਕਾਂ ਨੂੰ ਇਹ ਖ਼ੁਸ਼ਖ਼ਬਰੀ ਸੁਣਾ ਦੇਵਾਂ? ਤਾਂ ਆਪ (ﷺ) ਨੇ ਫ਼ਰਮਾਇਆ, ਕਿ ਨਹੀਂ ਕਿਤੇ ਐਵੇਂ ਨਾ ਹੋ ਜਾਵੇ ਕਿ ਉਹ ਇਸੇ ਗੱਲ ਉੱਤੇ ਹੀ ਸੰਤੁਸ਼ਟ ਹੋਕੇ ਬੈਠ ਜਾਣ
(ਅਤੇ ਅਮਲ ਕਰਨਾ ਛੱਡ ਦੇਣ ) |
( ਬੁਖ਼ਾਰੀ 2856-5967-6500 ਮੁਸਲਿਮ 30 (48) )

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1. ਜਿੰਨਾਂ ਅਤੇ ਮਨੁੱਖਾਂ ਦੀ ਰਚਨਾਂ ਵਿੱਚ ਅੱਲਾਹ ਤਾਅਲਾ ਦੀ ਹਿਕਮਤ।

2. ਅਸਲ ਇਬਾਦਤ ਤੌਹੀਦ ਹੀ ਹੈ, ਕਿਉਂ ਜੋ ਲੋਕਾਂ ਦਾ ਨਬੀਆਂ ਨਾਲ ਇਸੇ ਸੰਬੰਧ ਵਿੱਚ ਝਗੜਾ ਹੁੰਦਾ ਰਿਹਾ ਹੈ।

3. ਜਿਹੜਾ ਵਿਅਕਤੀ ਤੌਹੀਦ ਦਾ ਇਕਰਾਰ ਨਹੀਂ ਕਰਦਾ ਉਸ ਨੇ ਇਬਾਦਤ ਹੀ ਨਹੀਂ ਕੀਤੀ।

4. ਰਸੂਲਾਂ ਨੂੰ ਭੇਜਣ ਦੀ ਹਿਕਮਤ

5. ਨਬੀ ਕਰੀਮ (ﷺ) ਦੀ ਪੈਗ਼ੰਬਰੀ ਸਾਰੀਆਂ ਉੱਮਤਾਂ ਲਈ ਹੈ।

6. ਸਾਰੇ ਨਬੀਆਂ ਦਾ ਦੀਨ ਇੱਕੋ ਹੀ ਹੈ।

7. ਇਸ ਵਿੱਚ ਸਭ ਤੋਂ ਵੱਡਾ ਮਸਅਲਾ ਇਹ ਹੈ ਕਿ ਜਦੋਂ ਤੱਕ ਤਾਗ਼ੂਤ (ਸ਼ੈਤਾਨ) ਦਾ ਇਨਕਾਰ ਨਾ ਕੀਤਾ ਜਾਵੇ ਉਸ ਸਮੇਂ ਤੱਕ ਅੱਲਾਹ ਤਾਅਲਾ ਦੀ ਇਬਾਦਤ ਕਰਨਾ ਅਸੰਭਵ ਹੈ।

8. ਤਾਗ਼ੂਤ ਤੋਂ ਭਾਵ ਉਹ ਸਾਰੀਆਂ ਚੀਜ਼ਾਂ ਹਨ ਜਿਹਨਾਂ ਦੀ ਇਬਾਦਤ ਅੱਲਾਹ ਤੋਂ ਛੁੱਟ ਕੀਤੀ ਜਾਵੇ।

9. ਸੂਰੇਹ ਅਲ-ਅਨਆਮ ਦੀਆਂ ਤੀਨੋਂ ਆਇਤਾਂ ਦੀ ਮਹੱਤਤਾ ਸਹਾਬਾ ਦੇ ਨਜ਼ਦੀਕ ਬਹੁਤ ਹੀ ਵੱਧਕੇ ਸੀ ਅਤੇ ਇਸ ਵਿੱਚ 10 ਮਸਅਲੇ ਹਨ: ਜਿਸ ਵਿੱਚ ਪਹਿਲਾ ਮਸਅਲਾ ਸ਼ਿਰਕ ਤੋਂ ਮਨਾਹੀ ਹੈ।

10. ਸੂਰੇਹ ਬਨੀ-ਇਸਰਾਈਲ ਦੀਆਂ ਆਇਤਾਂ ਵਿੱਚ 18 ਮਸਅਲੇ ਹਨ: ਭਾਵ "ਅੱਲਾਹ ਤੋਂ ਛੁੱਟ ਕਿਸੇ ਹੋਰ ਨੂੰ ਇਲਾਹ ਨਾ ਬਣਾਓ ਨਹੀਂ ਤਾਂ ਤੁਹਾਡੀ ਭੰਡੀ ਕਰਕੇ ਅਤੇ ਹਰੇਕ ਭਲਾਈ ਤੋਂ ਵਾਂਝਾ ਕਰਕੇ ਨਰਕ ਵਿੱਚ ਸੁੱਟ ਦਿੱਤਾ ਜਾਵੇਗਾ। ਸੋ ਇਹ ਉਹ ਸਿਆਣਪ ਦੀਆਂ ਗੱਲਾਂ ਹਨ ਜਿਹੜੀਆਂ ਤੁਹਾਡੇ ਰੱਬ ਨੇ ਤੁਹਾਡੇ ਵੱਲ ਵਹੀ ਰਾਹੀਂ ਨਾਜ਼ਿਲ ਕੀਤੀਆਂ ਹਨ। ਅੱਲਾਹ ਤਾਅਲਾ ਨੇ ਸਾਨੂੰ ਇਹਨਾਂ ਮਸਅਲਿਆਂ ਦੀ ਮਹੱਤਤਾ ਦੱਸਦੇ ਹੋਏ ਆਖਿਆ ਹੈ ਕਿ ਇਹ ਉਹ ਗੱਲਾਂ ਹਨ ਕਿ ਜਿਨ੍ਹਾਂ ਨੂੰ ਅੱਲਾਹ ਤਾਅਲਾ ਨੇ ਆਪ (ﷺ) ਵੱਲ ਸਿਆਣਪ ਨਾਲ ਨਾਜ਼ਿਲ ਕੀਤੀਆਂ ਹਨ।

11. ਸੂਰੇਹ ਅਨ-ਨਿਸਾ ਦੀ ਉਹ ਆਇਤ ਜਿਸ ਨੂੰ "ਹਕੂਕ-ਏ-ਅਸ਼ਰਾ" ਦੀ ਆਇਤ ਕਿਹਾ ਜਾਂਦਾ ਹੈ, ਜਿਸਨੂੰ ਅੱਲਾਹ ਤਾਅਲਾ ਨੇ ਆਪਣੇ ਇਸ ਫ਼ਰਮਾਨ ਨਾਲ ਸ਼ੁਰੂ ਕੀਤਾ ਹੈ ਕਿ ਕੇਵਲ ਅੱਲਾਹ ਦੀ ਇਬਾਦਤ ਕਰੋ ਅਤੇ ਇਸ ਦੇ ਨਾਲ ਕਿਸੇ ਨੂੰ ਸ਼ਰੀਕ ਨਾ ਕਰੋ।

12. ਨਬੀ (ﷺ) ਦੀ ਵਫ਼ਾਤ ਤੋਂ ਪਹਿਲਾਂ ਕੀਤੀ ਨਸੀਹਤ ਉੱਤੇ ਚੰਗੀ ਤਰ੍ਹਾਂ ਸੋਚ-ਵਿਚਾਰ ਕਰਨਾ ਚਾਹੀਦਾ ਹੈ।

13. ਬੰਦਿਆਂ 'ਤੇ ਅੱਲਾਹ ਪਾਕ ਦੇ ਹੱਕਾਂ ਨੂੰ ਸਮਝਣਾ।

14. ਬੰਦਿਆਂ ਦਾ ਅੱਲਾਹ 'ਤੇ ਕੀ ਹੱਕ ਹੁੰਦਾ ਹੈ? ਇਸ ਨੂੰ ਜਾਨਣਾ।

15. ਇਸ ਮਸਅਲੇ ਦਾ ਵਧੇਰੇ ਸਹਾਬਾ ਨੂੰ ਗਿਆਨ ਨਹੀਂ ਸੀ।

16. ਕਿਸੇ ਕਾਰਨ ਮਸਅਲੇ ਨੂੰ ਛੁਪਾਣਾ ਜਾਇਜ਼ ਹੈ।

17. ਆਪਣੇ ਮੁਸਲਮਾਨ ਭਰਾ ਨੂੰ ਅਜਿਹੀਆਂ ਗੱਲਾਂ ਦੀ ਖ਼ੁਸ਼ਖ਼ਬਰੀ ਦੇਣਾ ਜਿਸ ਤੋਂ ਉਹ ਖ਼ੁਸ਼ ਹੋ ਜਾਵੇ, ਵਧੀਆ ਹੈ।

18. ਅਮਲ ਤੋਂ ਬਿਨਾਂ ਅੱਲਾਹ ਤਾਆਲਾ  ਦੀ ਰਹਿਮਤ ਉੱਤੇ ਭਰੋਸਾ ਕਰਨ ਤੋਂ ਡਰਨਾ ਚਾਹੀਦਾ ਹੈ।

19. ਜਿਸ ਚੀਜ਼ ਦਾ ਗਿਆਨ ਨਾ ਹੋਵੇ ਉਸ ਦੇ ਸੰਬੰਧ ਵਿੱਚ ਇਹ ਕਹਿਣਾ ਉਚਿਤ ਹੈ ਕਿ ਅੱਲਾਹ ਤੇ ਉਸ ਦਾ ਰਸੂਲ ਜਾਣਦਾ ਹੈ।

20. ਕਿਸੇ ਨੂੰ ਗਿਆਨ ਦੇਣਾ ਅਤੇ ਕਿਸੇ ਨੂੰ ਨਾ ਦੇਣਾ ਠੀਕ ਹੈ।

21. ਨਬੀ (ﷺ) ਦੀ ਨਿਮਰਤਾ ਕਿ ਆਪ ਗਧੇ ਉੱਤੇ ਸਵਾਰ ਹਨ ਅਤੇ ਪਿੱਛੇ ਇੱਕ ਵਿਅਕਤੀ ਬੈਠਾ ਹੈ।

22. ਸਵਾਰੀ ਦੇ ਪਿੱਛੇ ਕਿਸੇ ਨੂੰ ਬਿਠਾਣਾ।

23. ਹਜ਼ਰਤ ਮੁਆਜ਼ ਬਿਨ ਜਬਲ (ਰਜ਼ੀ) ਦੀ ਫ਼ਜ਼ੀਲਤ (ਵੱਡਿਆਈ)।

24. ਮਸਅਲਾ-ਏ-ਤੌਹੀਦ ਦੀ ਉੱਚੀ ਸ਼ਾਨ।

## 2. ਤੌਹੀਦ ਦੀ ਫ਼ਜ਼ੀਲਤ ਅਤੇ ਇਹ ਕਿ ਤੌਹੀਦ ਸਾਰੇ ਗੁਨਾਹਾਂ ਨੂੰ ਮਿਟਾ ਦਿੰਦੀ ਹੈ।

ਅੱਲਾਹ ਤਾਅਲਾ ਨੇ ਸੂਰੇਹ ਅਲ-ਅਨਆਮ ਦੀ ਆਇਤ 82 ਵਿੱਚ ਫ਼ਰਮਾਇਆ ਹੈ: ਭਾਵ ਜਿਹੜੇ ਲੋਕ ਇਮਾਨ ਲੈ ਆਏ,ਫੇਰ ਉਹਨਾ ਨੇ ਆਪਣੇ ਇਮਾਨ ਵਿੱਚ ਜ਼ੁਲਮ ਦੀ ਮਿਲਾਵਟ ਨਹੀਂ ਕੀਤੀ, ਉਹਨਾ ਲਈ ਅਮਨ ਹੈ ਅਤੇ ਸਿੱਧੀ ਰਾਹ 'ਤੇ ਵੀ ਉਹੀਓ ਚੱਲ ਰਹੇ ਹਨ"।

ਹਜ਼ਰਤ ਉਬਾਦਾ ਬਿਨ ਸਾਮਿਤ (ਰਜ਼ੀ:) ਦੱਸਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ ਜਿਹੜਾ ਇਨਸਾਨ ਇਸ ਗੱਲ ਦੀ ਗਵਾਹੀ ਦਵੇ ਕਿ
"ਲਾ ਇਲਾਹਾ ਇੱਲ-ਲੱਲ-ਲਾਹ"
(ਕਿ ਅੱਲਾਹ ਤਾਅਲਾ ਤੋਂ ਇਲਾਵਾ ਕੋਈ ਮਾਅਬੂਦ ਏ ਬਰਹੱਕ ਨਹੀਂ ਹੈ),
ਉਹ ਇੱਕੋ-ਇੱਕ ਹੈ ਅਤੇ ਉਸ ਦਾ ਕੋਈ ਸ਼ਰੀਕ ਨਹੀਂ।
ਮੁਹੰਮਦ (ﷺ) ਉਸ ਦੇ ਬੰਦੇ ਅਤੇ ਰਸੂਲ ਹਨ, ਅਤੇ
ਇਹ ਕਿ ਹਜ਼ਰਤ ਈਸਾ (ਅਲੈ:) ਅੱਲਾਹ ਦੇ ਬੰਦੇ ਅਤੇ ਰਸੂਲ ਹਨ ਅਤੇ ਉਸ ਦਾ ਕਲਮਾ ਜੋ ਹਜ਼ਰਤ ਮਰੀਅਮ ਵੱਲ ਵਹੀ ਕੀਤਾ ਗਿਆ ਅਤੇ ਉਸ ਦੀ ਤਰਫ (ਭੇਜੀ) ਰੂਹ ਹਨ।
ਜੰਨਤ ਅਤੇ ਜਹੰਨਮ ਦੋਵੇਂ ਹੱਕ ਹਨ,
ਅਜਿਹੇ (ਇਮਾਨ ਵਾਲੇ) ਵਿਅਕਤੀ ਨੂੰ ਅੱਲਾਹ ਤਾਅਲਾ ਜ਼ਰੂਰ ਜੰਨਤ ਵਿੱਚ ਦਾਖ਼ਿਲ ਕਰੇਗਾ (ਭਾਵੇਂ ਉਸ ਦੇ ਅਮਲ ਕਿਹੋ ਜਿਹੇ ਹੋਣ)
(ਸਹੀ ਬੁਖਾਰੀ 3435 ਮੁਸਲਿਮ 28 (46))

ਹਜ਼ਰਤ ਉਤਬਾਨ (ਰਜ਼ੀ:) ਦੱਸਦੇ ਹਨ ਕਿ ਜਿਹੜਾ

ਵਿਅਕਤੀ ਕੇਵਲ ਅੱਲਾਹ ਤਾਅਲਾ ਦੀ ਰਜ਼ਾ ਲਈ “ਲਾ ਇਲਾਹਾ ਇੱਲ-ਲੱਲ-ਲਾਹ” ਦਾ ਇਕਰਾਰ ਕਰਦਾ ਹੈ ਤਾਂ ਅੱਲਾਹ ਤਾਅਲਾ ਉਸ ਉੱਤੇ ਨਰਕ ਦੀ ਅੱਗ ਨੂੰ ਹਰਾਮ ਕਰ ਦਿੰਦਾ ਹੈ।
( ਸਹੀ ਬੁਖਾਰੀ 425-1186  ਮੁਸਲਿਮ 33 (263) )

ਹਜ਼ਰਤ ਅਬੂ-ਸਈਦ ਖ਼ੁਦਰੀ (ਰਜ਼ੀ:) ਬਿਆਨ ਕਰਦੇ ਹਨ ਕਿ ਹਜ਼ਰਤ ਮੂਸਾ (ਅਲੈ:) ਨੇ ਅੱਲਾਹ ਪਾਕ ਅੱਗੇ ਬੇਨਤੀ ਕੀਤੀ ਕਿ ਐ ਏ ਮੇਰੇ ਰੱਬ! ਮੈਨੂੰ ਅਜਿਹੀ ਚੀਜ਼ ਦੱਸ ਜਿਸ ਨਾਲ ਮੈਂ ਤੇਰਾ ਜਿਕਰ ਕਰਾਂ ਅਤੇ ਤੈਥੋਂ ਦੁਆਵਾਂ ਕਰਾਂ। ਅੱਲਾਹ ਤਾਅਲਾ ਨੇ ਫ਼ਰਮਾਇਆ, ਐ ਮੂਸਾ! “ਲਾ ਇਲਾਹਾ ਇੱਲ-ਲੱਲ-ਲਾਹ” ਕਹੋ। ਤਾਂ (ਮੂਸਾ) ਬੇਨਤੀ ਕੀਤੀ ਕਿ ਏ ਮੇਰੇ ਰੱਬ! ਇਸ ਨੂੰ ਤਾਂ ਤੇਰੇ ਸਾਰੇ ਬੰਦੇ ਕਹਿੰਦੇ ਹਨ। ਅੱਲਾਹ ਤਾਅਲਾ ਨੇ ਫ਼ਰਮਾਇਆ, ਐ ਮੂਸਾ! ਜੇ ਸੱਤੇ ਅਸਮਾਨਾਂ ਅਤੇ ਸੱਤੋਂ ਜ਼ਮੀਨਾਂ ਅਤੇ ਉਸ ਦੇ ਵਸਨੀਕ ਮੈਥੋਂ ਛੁੱਟ ਇੱਕ ਪੱਲੜੇ ਵਿੱਚ ਹੋਣ ਅਤੇ “ਲਾ ਇਲਾਹਾ ਇੱਲ-ਲੱਲ-ਲਾਹ”  ਇੱਕ ਪੱਲੜੇ ਵਿੱਚ ਹੋਵੇ ਤਾਂ “ਲਾ ਇਲਾਹਾ ਇੱਲ-ਲੱਲ-ਲਾਹ” ਵਾਲਾ ਪੱਲੜਾ ਭਾਰੀ ਹੋਵੇਗਾ।

ਇਸ ਹਦੀਸ ਨੂੰ ਇਬਨੇ ਹਿੱਬਾਨ (6218) ਨੇ ਆਪਣੀ ਸਹੀ ਵਿੱਚ ਅਤੇ ਹਾਕਿਮ ਨੇ (1979) ਬਿਆਨ ਕੀਤਾ ਹੈ ਅਤੇ ਹਾਕਿਮ ਨੇ ਇਸ ਨੂੰ ਸਹੀ ਕਿਹਾ ਹੈ।
[ਨੋਟ ਇਹ ਹਦੀਸ ਮੂਸਾ ਅ:ਸ ਦੇ ਕਿੱਸੇ ਨਾਲ ਜ਼ਾਇਫ਼ ਹੈ ਪਰ ਲਾ ਇਲਾਹਾ ਇਲ-ਲਲ-ਲਾਹ ਦੀ ਫ਼ਜ਼ੀਲਤ ਆਪਣੇ ਹੋਰ ਸਵਾਹਿਦਾਂ ਨਾਲ ਸਹੀ ਹੈ]

ਹਜ਼ਰਤ ਅਨਸ (ਰਜ਼ੀ:) ਤੋਂ ਬਿਆਨ ਕੀਤੀ ਗਈ ਹੈ ਕਿ
ਉਹ ਨਬੀ (ﷺ) ਤੋਂ ਰਿਵਾਇਤ ਕਰਦੇ ਹਨ ਕਿ ਆਪ (ﷺ) ਨੇ ਫ਼ਰਮਾਇਆ ਕਿ ਅੱਲਾਹ ਤਾਅਲਾ ਦਾ ਫ਼ੁਰਮਾਨ ਹੈ ਕਿ
ਐ ਆਦਮ ਦੇ ਪੁੱਤਰ! ਜੇ ਤੂੰ ਜਮੀਨ ਭਰ ਕੇ ਮੇਰੇ ਕੋਲ ਗੁਨਾਹ ਲੈ ਕੇ ਆਵੇਂ, ਫਿਰ ਇਸ ਗਾਲ ਵਿੱਚ ਤੂੰ ਮੇਰੇ ਨਾਲ ਮੁਲਾਕਾਤ ਕਰੇਂ ਕਿ ਤੂੰ ਮੇਰੇ ਨਾਲ ਕਿਸੇ ਨੂੰ ਸ਼ਰੀਕ ਨਹੀਂ ਠਹਿਰਾਇਆ ਹੋਵੇਗਾ, ਤਾਂ ਮੈਂ ਉਸੇ ਕਦਰ ਤੇਰੀ ਤਰਫ ਮਗਫਿਰਤ ਲੈਕੇ ਆਵਾਂਗਾ।

(ਤਿਰਮਿਜ਼ੀ 3540 ਹਸਨ , ਸਹੀ ਅਲਬਾਨੀ (ਅਸ ਸਹੀਆ 127-128) , ਤਖਰੀਜ ਮਿਸਕਾਤ 4336)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1. ਅੱਲਾਹ ਤਾਅਲਾ  ਦੀਆਂ ਮਿਹਰਾਂ ਦੀ ਖੁੱਲ।

2. ਅੱਲਾਹ ਤਾਅਲਾ  ਦੇ ਨੇੜੇ ਤੌਂਹੀਦ ਦਾ ਸਵਾਬ ਬਹੁਤ ਵੱਧਕੇ ਹੈ।

3. ਤੌਂਹੀਦ, ਸਵਾਬ ਦੇ ਨਾਲ-ਨਾਲ ਗੁਨਾਹਾਂ ਦਾ ਕੱਫ਼ਾਰਾ ਵੀ ਹੈ।

4. ਸੂਰੇਹ ਅਲ-ਅਨਆਮ ਆਇਤ 82 ਦੀ ਵਿਆਖਿਆ।

5. ਹਜ਼ਰਤ ਅਬਾਦਾ ਬਿਨ ਸਾਮਿਤ (ਰਜ਼ੀ:) ਦੀ ਹਦੀਸ ਵਿੱਚ 5 ਗੱਲਾਂ ਉੱਤੇ ਵਿਚਾਰ ਕਰਨਾ ਚਾਹੀਦਾ ਹੈ।

6. ਹਜ਼ਰਤ ਅਬਾਦਾ ਬਿਨ ਸਾਮਿਤ (ਰਜ਼ੀ:) ਅਤੇ ਹਜ਼ਰਤ ਉਤਬਾਨ (ਰਜ਼ੀ:) ਦੀਆਂ ਹਦੀਸਾਂ ਨੂੰ ਇਕੱਠਾ ਕਰਨ ਮਗਰੋਂ “ਲਾ ਇਲਾਹਾ ਇਲ-ਲਲ-ਲਾਹ” ਦਾ ਅਰਥ ਸਮਝ ਵਿੱਚ ਆ ਜਾਵੇਗਾ ਅਤੇ ਜਿਹੜੇ ਵਿਅਕਤੀ ਇਸ ਬਾਰੇ ਧੋਖੇ ਵਿੱਚ ਹਨ ਉਹਨਾ ਦੀ ਗਲਤੀ ਸਪੱਸ਼ਟ ਹੋ ਜਾਵੇਗੀ।

7. ਹਜ਼ਰਤ ਉਤਬਾਨ (ਰਜ਼ੀ:) ਦੀ ਹਦੀਸ ਵਿੱਚ ਜਿਹੜੀ ਸ਼ਰਤ ਹੈ ਉਸ ਉੱਤੇ ਵਿਚਾਰ ਕਰਨਾ ਚਾਹੀਦਾ ਹੈ।

8. ਪੈਗ਼ੰਬਰ ਵੀ “ਲਾ ਇਲਾਹਾ ਇਲ-ਲਲ-ਲਾਹ”ਦੀ ਫ਼ਜ਼ੀਲਤ ਜਾਨਣਾ ਚਾਹੁੰਦੇ ਸੀ।

9. ਇਸ ਗੱਲ ਉੱਤੇ ਵਿਚਾਰ ਕਰਨਾ ਜ਼ਰੂਰੀ ਹੈ ਕਿ “ਲਾ ਇਲਾਹਾ ਇਲ-ਲਲ-ਲਾਹ” ਸਾਰੀਆਂ ਚੀਜ਼ਾਂ ਤੋਂ ਭਾਰੀ ਹੈ ਪਰ ਲਾ ਇਲਾਹਾ ਇਲ-ਲਲ-ਲਾਹ” ਕਹਿਣ ਵਾਲੇ ਬਹੁਤੇ ਲੋਕਾਂ ਦੀ ਤੱਕੜੀ ਵੀ ਹਲਕੀ ਹੋਵੇਗੀ।

10. ਇਹ ਗੱਲ ਸਪੱਸ਼ਟ ਹੈ ਕਿ ਅਸਮਾਨਾਂ ਵਾਂਗ ਜ਼ਮੀਨਾਂ ਵੀ ਸੱਤ ਹਨ

11. ਜ਼ਮੀਨਾਂ ਅਤੇ ਅਸਮਾਨਾਂ ਵਿੱਚ ਆਬਾਦੀ ਹੈ।

12. ਅਸ਼ਅਰੀਆ (ਨਾਂ ਦੇ ਫ਼ਿਰਕੇ) ਦੇ ਵਿਰੁੱਧ ਅੱਲਾਹ ਤਾਅਲਾ ਦੀਆਂ ਸਿਫ਼ਤਾਂ ਦਾ ਸਬੂਤ।

13. ਜਦੋਂ ਤੁਸੀਂ ਹਜ਼ਰਤ ਅਨਸ (ਰਜ਼ੀ:) ਦੀ ਹਦੀਸ ਨੂੰ ਸਮਝ ਲਵੋਂਗੇ ਤਾਂ ਹਜ਼ਰਤ ਉਤਬਾਨ (ਰਜ਼ੀ:) ਦੀ ਹਦੀਸ ਵਿੱਚ ਇਹ ਫ਼ਰਮਾਨਾ ਕਿ ਅੱਲਾਹ ਤਾਅਲਾ ਨੇ ਉਸ ਉੱਤੇ ਨਰਕ ਦੀ ਅੱਗ ਨੂੰ ਹਰਾਮ ਕਰ ਦਿੱਤਾ ਹੈ, ਜਿਹੜਾ ਕੋਈ ਵਿਅਕਤੀ ਕੇਵਲ ਉਸ ਦੀ ਰਜ਼ਾ ਲਈ “ਲਾ ਇਲਾਹਾ ਇਲ-ਲਲ-ਲਾਹ" ਕਹੇ, ਇਸ ਤੋਂ ਭਾਵ ਸ਼ਿਰਕ ਨੂੰ ਛੱਡਣਾ ਹੈ।

14. ਹਜ਼ਰਤ ਮੁਹੰਮਦ (ﷺ) ਅਤੇ ਹਜ਼ਰਤ ਈਸਾ (ਅਲੈ:) ਦੋਵਾਂ ਨੂੰ ਅੱਲਾਹ ਦਾ ਬੰਦਾ ਅਤੇ ਰਸੂਲ ਕਹਿਣ ਉੱਤੇ ਸੋਚ-ਵਿਚਾਰ।

15. ਹਜ਼ਰਤ ਈਸਾ (ਅਲੈ:) ਦਾ ਅੱਲਾਹ ਦਾ ਕਲਮਾ ਅਤੇ ਰੂਹ ਹੋਣਾ।

16. ਸਵਰਗ ਤੇ ਨਰਕ ਉੱਤੇ ਇਮਾਨ ਲੈ ਆਉਣ ਦੀ ਮਹੱਤਤਾ।

17. ਇਸ ਗੱਲ ਤੋਂ ਜਾਣੂ ਹੋਣਾ ਕਿ ਤੌਹੀਦ ਵਾਲਾ ਵਿਅਕਤੀ ਕਿਹੋ ਜਿਹੇ ਵੀ ਅਮਲ ਕਰੇ ਅੰਤ ਜੰਨਤ ਵਿੱਚ ਜਾਵੇਗਾ।

18. ਇਸ ਗੱਲ ਤੋਂ ਜਾਣੂ ਹੋਣਾ ਕਿ ਤੱਕੜੀ ਦੇ ਦੋ ਪੱਲੜੇ ਹਨ।

19. ਅੱਲਾਹ ਤਾਆਲਾ ਲਈ ਹਦੀਸ ਵਿੱਚ ਦਿੱਤੇ ਸ਼ਬਦ 'ਵਜਹ' (ਭਾਵ ਮੂੰਹ) ਦੀ ਵਰਤੋਂ ਨੂੰ ਸਮਝਣਾ।

## 3. ਜਿਹੜਾ ਵਿਅਕਤੀ ਤੌਹੀਦ ‘ਤੇ ਡਟਿਆ ਰਹਿੰਦਾ ਹੈ (ਤੌਹੀਦ ਦੇ ਸਾਰੇ ਤਕਾਜੇ ਪੂਰੇ ਕਰਦਾ ਹੈ) ਉਹ ਬਿਨਾਂ ਹਿਸਾਬ-ਕਿਤਾਬ ਜੰਨਤ ਵਿੱਚ ਜਾਵੇਗਾ।

ਅੱਲਾਹ ਤਾਅਲਾ  ਸੂਰੇਹ ਨਹਿਲ ਦੀ ਆਇਤ 120 ਵਿੱਚ ਫ਼ਰਮਾਉਂਦਾ ਹੈ ਭਾਵ “ਬੇਸ਼ੱਕ ਇਬਰਾਹੀਮ ਤਾਂ ਆਪ ਹੀ ਇੱਕ ਉੱਮਤ ਸੀ ਅਤੇ ਅੱਲਾਹ ਤਾਅਲਾ  ਦਾ ਆਗਿਆਕਾਰੀ ਤੇ ਮੁਖ਼ਲਿਸ ਬੰਦਾ ਸੀ ਅਤੇ ਉਹ ਸ਼ਿਰਕ ਕਰਨ ਵਾਲਿਆਂ ਵਿੱਚੋਂ ਨਹੀਂ ਸੀ”।

ਇਸ ਦੇ ਨਾਲ ਹੀ ਸੂਰੇਹ ਅਲ-ਮੋਮਿਨੂਨ ਦੀ ਆਇਤ 59 ਵਿੱਚ ਫ਼ਰਮਾਇਆ ਹੈ: ਅਤੇ (ਅਹਿਲੇ ਇਮਾਨ ਤਾਂ) ਉਹ ਲੋਕ (ਹਨ,ਜਿਹੜੇ) ਆਪਣੇ ਰੱਬ ਨਾਲ (ਕਿਸੇ ਨੂੰ) ਸ਼ਰੀਕ ਨਹੀਂ ਠਹਿਰਾਉਂਦੇ ”।

ਹਸੀਨ ਬਿਨ ਅਬਦੁਰ ਰਹਿਮਾਨ (ਰਹਿ:) ਦਾ ਬਿਆਨ ਹੈ ਕਿ ਮੈਂ ਸਈਦ ਬਿਨ ਜਬੈਰ (ਰਹਿ:) ਦੇ ਕੋਲ ਸੀ ਕਿ ਸਈਦ (ਰਹਿ:) ਨੇ ਆਖਿਆ ਕਿ ਕੀ ਤੁਹਾਡੇ ਵਿੱਚੋਂ ਕਿਸੇ ਨੇ ਰਾਤ ਤਾਰਾ ਟੁੱਟਦਾ ਵੇਖਿਆ ਹੈ?  ਹਸੀਨ ਬਿਨ ਅਬਦੁਰ ਰਹਿਮਾਨ (ਰਹਿ:) ਨੇ ਕਿਹਾ ਕਿ ਮੈ ਵੇਖਿਆ ਹੈ। ਮੈਂ ਉਸ ਵੇਲੇ ਨਮਾਜ਼ ਵਿੱਚ ਨਹੀਂ ਸੀ, ਮੈਨੂੰ ਇੱਕ ਜ਼ਹਿਰੀਲੇ ਜਾਨਵਰ ਨੇ ਕੱਟ ਲਿਆ ਸੀ। ਹਜ਼ਰਤ ਸਈਦ ਬਿਨ ਜਬੈਰ (ਰਜ਼ੀ:) ਨੇ ਆਖਿਆ ਕਿ ਫੇਰ ਤੁਸੀਂ ਕੀ ਕੀਤਾ? ਉਹਨਾ ਨੇ ਕਿਹਾ ਕਿ ਮੈ ਦਮ (ਸਰੀਅ) ਤੋਂ ਕੰਮ ਲਿਆ ਸੀ। ਉਹ ਬੋਲੇ ਕਿ ਤੁਸੀਂ ਇੰਜ ਕਿਉਂ ਕੀਤਾ?

ਉਹਨਾ ਨੇ ਕਿਹਾ ਕਿ ਇੱਕ ਹਦੀਸ ਨੂੰ ਅਧਾਰ ਬਣਾਕੇ ਜਿਸ ਨੂੰ ਸ਼ੋਅਬੀ ਨੇ ਬਿਆਨ ਕੀਤਾ ਹੈ। ਉਹਨਾ ਨੇ ਫਿਰ ਕਿਹਾ ਕਿ ਸ਼ੋਅਬੀ ਨੇ ਤੁਹਾਨੂੰ ਕੀ ਬਿਆਨ ਕੀਤਾ ਸੀ?

ਮੈ ਕਿਹਾ ਕਿ ਬੁਰੀਦਾ ਬਿਨ ਹੁਸੈਬ (ਰਹਿ:) ਨੇ ਸਾਨੂੰ ਹਦੀਸ ਬਿਆਨ ਕੀਤੀ ਕਿ ਦਮ ਕੇਵਲ ਬੁਰੀ ਨਜ਼ਰ ਅਤੇ ਜ਼ਹਿਰੀਲੇ ਜਾਨਵਰ ਦੇ ਕੱਟਣ ਉੱਤੇ ਹੀ ਹੈ।
ਹਜ਼ਰਤ ਸਈਦ ਬਿਨ ਜਬੈਰ (ਰਹਿ:) ਨੇ ਕਿਹਾ ਕਿ ਜਿਸ ਵਿਅਕਤੀ ਨੇ ਆਪਣੇ ਗਿਆਨ ਅਨੁਸਾਰ ਕੀਤਾ ਉਸ ਨੇ ਠੀਕ ਕੀਤਾ,
ਪਰ ਸਾਨੂੰ ਹਜ਼ਰਤ ਇਬਨੇ ਅੱਬਾਸ (ਰਜ਼ੀ:) ਨੇ ਨਬੀ (ﷺ) ਦੀ ਇਹ ਹਦੀਸ ਸੁਣਾਈ ਜਿਸ ਵਿੱਚ ਉਹਨਾ ਨੇ ਫ਼ਰਮਾਇਆ ਕਿ ਮੇਰੇ ਕੋਲ ਬਹੁਤ ਸਾਰੀਆਂ ਉੱਮਤਾਂ ਪੇਸ਼ ਕੀਤੀਆਂ ਗਈਆਂ।

ਮੈ ਕਿਸੇ ਨਬੀ ਦੇ ਨਾਲ ਬਹੁਤ ਵੱਡੀ ਜਮਾਅਤ ਵੇਖੀ ਅਤੇ ਕਿਸੇ ਨਬੀ ਦੇ ਨਾਲ ਇੱਕ ਜਾਂ ਦੋ ਵਿਅਕਤੀ ਅਤੇ ਅਜਿਹਾ ਨਬੀ ਵੀ ਵੇਖਿਆ ਜਿਸ ਦੇ ਨਾਲ ਕੋਈ ਵੀ ਨਹੀਂ ਸੀ। ਇਸੇ ਵਿਚਕਾਰ ਮੈਨੂੰ ਇੱਕ ਵੱਡੀ ਜਮਾਤ ਵਿਖਾਈ ਗਈ, ਮੈਂ ਸਮਝਿਆ ਕਿ ਇਹ ਮੇਰੀ ਜਮਾਅਤ ਹੈ ਪਰ ਮੈਨੂੰ ਕਿਹਾ ਗਿਆ ਕਿ ਇਹ ਹਜ਼ਰਤ ਮੂਸਾ (ਅਲੈ:) ਅਤੇ ਉਹਨਾ ਦੀ ਕੌਂਮ ਹੈ।
ਫੇਰ ਮੈ ਵੇਖਿਆ ਕਿ ਇੱਕ ਬਹੁਤ ਵੱਡੀ ਜਮਾਅਤ ਹੈ ਅਤੇ ਮੈਨੂੰ ਕਿਹਾ ਗਿਆ ਕਿ ਇਹ ਆਪ ਜੀ ਦੀ ਉੱਮਤ ਹੈ ਅਤੇ ਇਸ ਵਿੱਚ ਸੱਤਰ ਹਜ਼ਾਰ ਅਜਿਹੇ ਲੋਕ ਹਨ ਜਿਹੜੇ ਬਿਨਾਂ ਹਿਸਾਬ ਅਤੇ ਬਿਨਾ ਅਜ਼ਾਬ ਤੋਂ ਜੰਨਤ ਵਿੱਚ ਦਾਖ਼ਿਲ ਹੋਣਗੇ। ਫੇਰ ਆਪ (ﷺ) ਉੱਠੇ ਅਤੇ ਆਪਣੇ ਘਰ ਚਲੇ ਗਏ। ਲੋਕ ਆਪਿਸ ਵਿੱਚ ਉਹਨਾਂ ਲੋਕਾਂ ਦੇ ਬਾਰੇ ਗੱਲਾਂ ਕਰਨ ਲੱਗੇ ਤਾਂ ਕਿਸੇ ਨੇ ਕਿਹਾ ਕਿ ਹੋ ਸਕਦਾ ਹੈ ਕਿ ਇਹ ਉਹ ਲੋਕ ਹੋਣਗੇ ਜਿਹੜੇ ਆਪ (ﷺ) ਦੀ ਸੇਵਾ ਵਿੱਚ ਰਹੇ ਹੋਣ। ਕਿਸੇ ਨੇ ਕਿਹਾ ਕਿ ਹੋ ਸਕਦਾ ਹੈ ਕਿ ਇਹ ਉਹ ਲੋਕ ਹਨ ਜਿਨ੍ਹਾਂ ਨੇ ਇਸਲਾਮ ਵਿੱਚ ਹੀ ਜਨਮ ਲਿਆ ਹੈ ਅਤੇ ਉਹਨਾ ਨੇ ਅੱਲਾਹ ਤਾਅਲਾ ਨਾਲ ਕਿਸੇ ਨੂੰ ਸ਼ਰੀਕ ਨਹੀਂ ਬਣਾਇਆ ਅਤੇ ਇਸੇ ਤਰ੍ਹਾਂ ਦੀਆਂ ਹੋਰ ਵੀ ਗੱਲਾਂ ਕੀਤੀਆਂ।
ਜਦੋਂ ਨਬੀ ਕਰੀਮ (ﷺ) ਪਧਾਰੇ ਤਾਂ ਸਹਾਬਾ ਏ-ਇਕਰਾਮ (ਰਜ਼ੀ:) ਨੇ ਆਪਣੇ ਵੱਖੋ-ਵੱਖ ਵਿਚਾਰਾਂ ਦਾ ਪ੍ਰਗਟਾਵਾ ਕੀਤਾ। ਨਬੀ (ﷺ) ਨੇ ਫ਼ਰਮਾਇਆ ਕਿ ਇਹ ਉਹ ਲੋਕ ਹਨ

ਜਿਹੜੇ ਦਮ ਨਹੀਂ ਕਰਵਾਉਂਦੇ, ਨਾ (ਇਲਾਜ ਲਈ ਜਿਸਮ ਨੂੰ) ਦਾਗ਼ ਲਗਵਾਉਂਦੇ ਹਨ ਅਤੇ ਨਾ ਹੀ ਬਦ-ਸ਼ੁਗਨੀ ਨੂੰ ਮੰਨਦੇ ਹਨ। ਉਹ ਸਿਰਫ਼ ਆਪਣੇ ਰੱਬ ਉੱਤੇ ਹੀ ਪੂਰਾ ਭਰੋਸਾ ਕਰਦੇ ਹਨ।
ਤਾਂ ਹਜ਼ਰਤ ਉਕਾਸ਼ਾ ਇਬਨੇ ਮੋਹਸਿਨ (ਰਜ਼ੀ:) ਨੇ ਖੜ੍ਹੇ ਹੋ ਕੇ ਬੇਨਤੀ ਕੀਤੀ ਕਿ ਮੇਰੇ ਲਈ ਦੁਆ ਕਰ ਦਿਓ ਕਿ ਮੈਨੂੰ ਅੱਲਾਹ ਤਾਅਲਾ ਉਹਨਾ ਵਿੱਚ ਰਲਾ ਦੇਵੇ। ਆਪ (ﷺ) ਨੇ ਫ਼ਰਮਾਇਆ ਕਿ ਤੂੰ ਉਹਨਾ ਵਿੱਚੋਂ ਹੀ ਹੈਂ। ਫੇਰ ਇੱਕ ਦੂਜਾ ਵਿਅਕਤੀ ਖੜ੍ਹਾ ਹੋਇਆ ਅਤੇ ਆਪਣੇ ਲਈ ਦੁਆ ਕਰਨ ਦੀ ਬੇਨਤੀ ਦੀ ਕੀਤੀ ਕਿ ਅੱਲਾਹ ਤਾਅਲਾ ਮੈਨੂੰ ਵੀ ਉਹਨਾ ਵਿੱਚੋਂ ਕਰ ਦੇਵੇ। ਤਾਂ ਨਬੀ (ﷺ) ਨੇ ਫ਼ਰਮਾਇਆ ਕਿ ਉਕਾਸ਼ਾ (ਰਜ਼ੀ:) (ਇਸ ਦੁਆ ਵਿੱਚ) ਤੁਹਾਡੇ ਤੋਂ ਅੱਗੇ ਲੰਘ ਗਿਆ।
(ਸਹੀ ਬੁਖਾਰੀ 5705-5752-6541 , ਸਹੀ ਮੁਸਲਿਮ 220)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1. ਤੌਹੀਦ ਪੱਖੋਂ ਲੋਕਾਂ ਦੇ ਵੱਖੋ-ਵੱਖ ਦਰਜੇ ਹਨ।

2. ਅਸਲੀ ਤੌਹੀਦ ਕੀ ਹੈ।

3. ਅੱਲਾਹ ਤਾਅਲਾ ਵੱਲੋਂ ਹਜ਼ਰਤ ਇਬਰਾਹੀਮ (ਅਲੈ:) ਦੀ ਪ੍ਰਸ਼ੰਸਾ ਕਰਨਾ ਕਿ ਉਹ ਮੁਸ਼ਰਿਕ ਨਹੀਂ ਸੀ।

4. ਅੱਲਾਹ ਤਾਅਲਾ ਦਾ ਉੱਚੇ ਦਰਜੇ ਵਾਲੇ ਵਲੀਆਂ ਦੀ ਪ੍ਰਸ਼ੰਸਾ ਕਰਨਾ ਕਿ ਉਹ ਮੁਸ਼ਰਿਕ ਨਹੀਂ ਸਨ।

5. ਦਮ ਅਤੇ ਦਾਗ਼ ਲਗਵਾਉਣ ਨੂੰ ਛੱਡ ਦੇਣਾ ਅਸਲੀ ਤੌਹੀਦ ਹੈ।

6. ਇਹਨਾਂ ਗੁਣਾਂ ਦਾ ਰੱਖਣਾ ਹੀ ਅੱਲਾਹ ‘ਤੇ ਭਰੋਸਾ ਕਰਨਾ ਹੈ।

7. ਸਹਾਬਾ-ਏ-ਇਕਰਾਮ ਦੇ ਇਲਮ ਦੀ ਡੂੰਗਾਈ ਕਿਉਂ ਜੋ ਉਹ ਜਾਣਦੇ ਸਨ ਕਿ ਇਹ ਦਰਜਾ ਬਿਨਾਂ ਅਮਲ ਕੀਤੇ ਪ੍ਰਾਪਤ ਨਹੀਂ ਹੋ ਸਕਦਾ।

8. ਇਸ ਤੋਂ ਉਹਨਾ ਦੀ ਭਲਾਈ ਦੀ ਚਾਹਤ ਦਾ ਪਤਾ ਲਗਦਾ ਹੈ।

9. ਉੱਮਤੇ ਮੁਹੰਮਦੀਆ ਦੀ ਬਹੁ-ਗਿਣਤੀ ਅਤੇ ਦਰਜਿਆਂ ਅਨੁਸਾਰ ਫ਼ਜ਼ੀਲਤ ਦੀ ਜਾਣਕਾਰੀ।

10. ਹਜ਼ਰਤ ਮੂਸਾ (ਅਲੈ:) ਦੀ ਉੱਮਤ ਦੀ ਫ਼ਜ਼ੀਲਤ।

11. ਨਬੀ (ﷺ) ਦੇ ਸਾਹਮਣੇ ਸਾਰੀਆਂ ਉੱਮਤਾਂ ਨੂੰ ਹਾਜ਼ਰ ਕਰਨਾ।

12. ਮੈਦਾਨ-ਏ-ਹਸ਼ਰ ਵਿੱਚ ਹਰ ਉੱਮਤ ਆਪਣੇ-ਆਪਣੇ ਨਬੀ ਦੇ ਨਾਲ ਹੋਵੇਗੀ।

13. ਆਮ ਕਰਕੇ ਨਬੀਆਂ ਦੀ ਦਾਅਵਤ ਨੂੰ ਘੱਟ ਲੋਕਾਂ ਨੇ ਹੀ ਕਬੂਲ ਕੀਤਾ ਹੈ।

14. ਜਿਸ ਨਬੀ ਨੂੰ ਕਿਸੇ ਨੇ ਨਹੀਂ ਮੰਨਿਆ ਉਹ ਇਕੱਲਾ ਹੀ ਅੱਲਾਹ ਹਜ਼ੂਰ ਪੇਸ਼ ਹੋਵੇਗਾ।

15. ਇਸ ਗਿਆਨ ਦਾ ਲਾਭ ਇਹ ਹੈ ਕਿ ਵਿਅਕਤੀ ਬਹੁ-ਗਿਣਤੀ ਉੱਤੇ ਘਮੰਡ ਨਾ ਕਰੋ ਅਤੇ ਘੱਟ ਗਿਣਤੀ ਵਿੱਚ ਹੋਣ ‘ਤੇ ਦਿਲ ਛੋਟਾ ਨਾ ਕਰੇ।

16. ਬੁਰੀ ਨਜ਼ਰ ਤੋਂ ਬਚਣ ਦਾ ਅਤੇ ਜ਼ਹਿਰੀਲੇ ਜਾਨਵਰਾਂ ਦੇ ਕੱਟਣ ਦਾ ਇਲਾਜ ਦਮ  ਨਾਲ ਕੀਤਾ ਜਾ ਸਕਦਾ ਹੈ।

17. ਸਲਫ਼-ਸਾਲਹੀਨ ਦਾ ਬਿਨਾਂ ਕਿਸੇ ਕਾਰਨ ਕਿਸੇ ਦੀ ਪ੍ਰਸ਼ੰਸਾ ਕਰਨ ਤੋਂ ਬਚਣਾ।

18. ਜਿਸ ਨੇ ਆਪਣੇ ਗਿਆਨ ਅਨੁਸਾਰ ਅਮਲ ਕੀਤਾ, ਚੰਗਾ ਕੀਤਾ। ਇਸ ਤੋਂ ਸਲਫ਼-ਸਾਲਹੀਨ ਦੇ ਗਿਆਨ ਦੀ ਡੂੰਗਾਈ ਦਾ ਪਤਾ ਚਲਦਾ ਹੈ ਅਤੇ ਇਹ ਵੀ ਪਤਾ ਚਲਦਾ ਹੈ ਕਿ ਪਹਿਲੀ ਹਦੀਸ ਦੂਜੀ ਹਦੀਸ ਦੇ ਵਿਰੁੱਧ ਨਹੀਂ।

19. ਨਬੀ (ﷺ) ਦਾ ਇਹ ਕਹਿਣਾ ਕਿ "ਅੰਤਾ ਮਿਨ ਹੁਮ" ਆਪ (ﷺ) ਦੀਆਂ ਨਬੂਵਤ ਦੀਆਂ ਨਿਸ਼ਾਨੀਆਂ ਵਿੱਚੋਂ ਹੈ।

20. ਹਜ਼ਰਤ ਉਕਾਸ਼ਾ (ਰਜ਼ੀ:) ਦੀ ਫ਼ਜ਼ੀਲਤ।

21. ਨਬੀ (ﷺ) ਵੱਲੋਂ ਦੋ ਅਰਥ ਰੱਖਣ ਵਾਲੇ ਸ਼ਬਦਾਂ ਦਾ ਪ੍ਰਯੋਗ

22. ਨਬੀ (ﷺ) ਦਾ ਚੰਗਾ ਵਿਵਹਾਰ

# 4. ਸ਼ਿਰਕ ਤੋਂ ਡਰਨ ਦਾ ਬਿਆਨ

ਅੱਲਾਹ ਤਾਅਲਾ  ਸੂਰੇਹ ਅਨ-ਨਿਸਾ ਆਇਤ 48 ਵਿੱਚ ਫ਼ਰਮਾਉਂਦਾ ਹੈ:
ਭਾਵ "ਬੇਸ਼ੱਕ ਅੱਲਾਹ ਤਾਅਲਾ ਇਸ (ਗੁਨਾਹ) ਨੂੰ ਨਹੀਂ ਬਖ਼ਸ਼ੇਗਾ ਕਿ ਕਿਸੇ ਨੂੰ ਉਸਦਾ ਸ਼ਰੀਕ ਬਣਾਇਆ ਜਾਵੇ ,ਪਰ ਇਸਦੇ ਸਿਵਾਏ ਹੋਰ ਜਿਸ ਗੁਨਾਹ ਨੂੰ ਚਾਹੇ ਬਖ਼ਸ਼ ਦੇਵੇਗਾ"।

ਅੱਲਾਹ ਦੇ ਖ਼ਲੀਲ (ਮਿੱਤਰ) ਹਜ਼ਰਤ ਇਬਰਾਹੀਮ (ਅਲੈ:) ਨੇ ਆਪਣੀ ਦੁਆ ਵਿੱਚ ਕਿਹਾ ਜਿਹੜੀ ਕੁਰਆਨ ਦੀ ਸੂਰੇਹ ਅਲ-ਇਬਰਾਹੀਮ ਦੀ ਆਇਤ 35 ਵਿੱਚ ਹੈ:
ਭਾਵ  "ਕਿ ਐ ਰੱਬਾ! ਮੈਨੂੰ ਅਤੇ ਮੇਰੀ ਸੰਤਾਨ ਨੂੰ ਅਸਨਾਮ (ਬੁੱਤਾਂ) ਦੀ ਇਬਾਦਤ ਤੋਂ ਬਚਾ"।

ਹਦੀਸ ਸ਼ਰੀਫ ਵਿੱਚ ਹੈ ਕਿ ਨਬੀ (ﷺ) ਨੇ ਫ਼ਰਮਾਇਆ
ਕਿ ਮੈਂ ਤੁਹਾਡੇ ਬਾਰੇ ਜਿਸ ਚੀਜ਼ ਤੋਂ ਸਭ ਤੋਂ ਵੱਧ ਡਰਦਾ ਹਾਂ, ਉਹ "ਸ਼ਿਰਕ-ਏ-ਅਸਗ਼ਰ" ਹੈ। ਆਪ (ﷺ) ਤੋਂ ਪੁੱਛਿਆ ਗਿਆ ਕਿ ਉਹ ਕੀ ਹੈ ? ਫ਼ਰਮਾਇਆ "ਰਿਆਕਾਰੀ" ਭਾਵ "ਮੱਕਾਰੀ ਤੇ ਲੋਕ ਵਿਖਾਵਾ"।

(ਇਸਨਾਦ ਹਸਨ ਲੀ ਜਾਤੀਹੀ, ਮੁਸਨਦ ਅਹਮਦ 23630, 23636
ਮੁਅਜਮ ਕਬੀਰ ਤਬਰਾਨੀ 4301 ,ਬੇਹੱਕੀ ਸੋਅਬ ਅਲ ਇਮਾਨ  6412,
ਇਬਨੇ ਹਜਰ ਨੇ ਇਸਨਾਦ ਹਸਨ ਕਿਹਾ ਹੈ ਬੁਲੂਗ ਅਲ ਮਰਾਮ 440 ,
ਸ਼ੇਖ ਅਲਬਾਨੀ ਨੇ ਇਸਨਾਦ ਜਈਅਦ ਕਿਹਾ ਹੈ ਤੱਖਰੀਜ ਮਿਸਕਾਤ 5263 ,ਅਤੇ ਸਹੀਹਾ 95 ਵਿੱਚ )

ਹਜ਼ਰਤ ਇਬਨੇ ਮਸਊਦ (ਰਜ਼ੀ:) ਕਹਿੰਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ ਕਿ ਜਿਸ ਇਨਸਾਨ ਨੂੰ ਇਸ ਹਾਲ ਵਿੱਚ ਮੌਤ ਆਈ ਕਿ ਉਹ ਅੱਲਾਹ ਤਾਅਲਾ ਦੇ ਨਾਲ (ਅਨਦਾਦਨ-ਨਿੱਦ)[1] ਕਿਸੇ ਦੂਸਰੇ ਸ਼ਰੀਕ ਨੂੰ ਪੁਕਾਰਦਾ ਸੀ

(ਦੁਆ ਕਰਦਾ-ਨਿਦਾ ਲਾਉਂਦਾ ਸੀ) ਤਾਂ ਉਹ ਜਹੰਨਮ ਵਿੱਚ ਜਾਵੇਗਾ ।
(ਬੁਖ਼ਾਰੀ 449,6683 )

1.(ਅਨਦਾਦਨ-ਨਿੱਦ) - ਜਿਸ ਨੂੰ ਅੱਲ੍ਹਾ ਸੁਬਹਾਨਾ ਵਾ ਤਾਅਲਾ ਦੀ ਨਫ਼ਸ (ਜਾਤ)-ਸਿਫ਼ਾਤ (ਗੁਣਾਂ)-ਅਫਆਲ (ਕੰਮਾਂ) ਵਿੱਚ ਸਾਂਝੀ- ਸ਼ਰੀਕ-ਪ੍ਰਤੀਯੋਗੀ ਠਹਿਰਾਇਆ ਜਾਵੇ ਖਾਸ ਕਰ ਤੱਖਲੀਕ ਵਿੱਚ)
[ਜਦ ਖਾਲਿਕ ਅਤੇ ਮਾਲਿਕ ਸਿਰਫ਼ ਇੱਕ ਅੱਲ੍ਹਾ ਤਾਅਲਾ ਹੀ ਹਨ ਤਾਂ ਔਲਾਦ ਹਾਮਿਲ ਕਰਨ ਲਈ ਜਾਂ ਦੁਖ ਤਕਲੀਫ ਦੂਰ ਕਰਨ ਲਈ ਕਿਸੇ ਜਿੰਦਾ-ਮੁਰਦਾ ਪੀਰ/ਵਲੀ ਨੂੰ ਪੁਕਾਰਨਾ ਅਤੇ ਉਸਦੀ ਕਬਰ ਦੀਆ ਚੌਂਕੀਆਂ ਭਰਨਾ ਉਹਨਾਂ ਨੂੰ ਅੱਲ੍ਹਾ ਦੇ ਕੰਮਾਂ ਵਿੱਚ ਸਾਂਝੀ ਕਰਨਾ ਹੀ ਹੈ ਅਤੇ ਉਸ ਦੀਆਂ ਸਿਫ਼ਾਤ ਖਾਲਿਕ ਅਤੇ ਮਾਲਿਕ ਵਿੱਚ ਸ਼ਰੀਕ ਕਰਨਾ ਹੈ
ਫਿਰ ਇਹ ਪੁਕਾਰ ਭਾਂਵੇ ਕਿਸੇ ਪੀਰ ਦੇ ਨਾਮ ਤੇ ਹੋਵੇ (ਜਿਵੇਂ ਕਿ ਲੋਕ ਯਾ ਅਬਦੁਲ ਕਾਦਿਰ –ਯਾ ਗੌਸੇ ਆਜਮ ਆਦਿ ਪੁਕਾਰਦੇ ਹਨ)
ਜਾਂ ਸਹਾਬੀ (ਰਜ) ਦੇ ਨਾਮ ਤੇ ਹੋਵੇ (ਜਿਵੇਂ ਕਿ ਲੋਕ ਯਾ ਅਲੀ ਕਰ ਮੱਦਦ ਆਦਿ ਪੁਕਾਰਦੇ ਹਨ)
ਅਖੀਰ ਭਾਂਵੇ ਉਹ ਪਿਆਰੇ ਨਬੀ ਮੁਹੰਮਦ (ﷺ) ਦੇ ਨਾਮ ਦੀ ਹੋਵੇ (ਜਿਵੇਂ ਕਿ ਲੋਕ ਯਾ ਮੁਹੰਮਦ ਕਰ ਮੱਦਦ ਆਦਿ ਪੁਕਾਰਦੇ ਹਨ)
ਇਹ ਸਭ ਸ਼ਿਰਕ ਏ ਅਕਬਰ ਹੈ ]

ਹਜ਼ਰਤ ਜਾਬਰ (ਰਜ਼ੀ:) ਦੱਸਦੇ ਹਨ ਕਿ ਰਸੂਲ-ਏ-ਅਕਰਮ (ﷺ) ਨੇ ਫ਼ਰਮਾਇਆ ਕਿ ਜਿਹੜਾ ਵਿਅਕਤੀ ਅੱਲਾਹ ਤਾਅਲਾ ਨਾਲ ਇਸ ਹਾਲ ਵਿੱਚ ਮਿਲੇਗਾ ਕਿ ਉਸ ਨੇ ਸ਼ਿਰਕ ਨਹੀਂ ਕੀਤਾ ਹੋਵੇਗਾ ਤਾਂ ਉਹ ਜੰਨਤ ਵਿੱਚ ਜਾਵੇਗਾ ਅਤੇ ਜੇਕਰ ਕੋਈ ਵਿਅਕਤੀ ਅੱਲਾਹ ਨੂੰ ਇਸ ਹਾਲ ਵਿੱਚ ਮਿਲੇਗਾ ਕਿ ਉਹ ਸ਼ਿਰਕ ਕਰਦਾ ਸੀ ਤਾਂ ਉਹ ਨਰਕ ਵਿੱਚ ਜਾਵੇਗਾ।
[ਮੁਸਲਿਮ 92,93 (ਦੂਸਰੀ ਨੰਬਰਿੰਗ 150-151-152) ]

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਸ਼ਿਰਕ ਤੋਂ ਡਰਨਾ ਚਾਹੀਦਾ ਹੈ
2) ਰਿਆਕਾਰੀ ਸ਼ਿਰਕ ਦਾ ਹਿੱਸਾ ਹੈ।
3) ਰਿਆਕਾਰੀ ਸ਼ਿਰਕੇ ਅਸਗ਼ਰ ਭਾਵ ਛੋਟਾ ਸ਼ਿਰਕ ਹੈ।
4) ਨੇਕ ਲੋਕਾਂ ਨੂੰ ਦੂਜੀਆਂ ਚੀਜ਼ਾਂ ਨਾਲੋਂ ਰਿਆਕਾਰੀ ਤੋਂ ਵੱਧ ਡਰਾਇਆ ਜਾਂਦਾ ਹੈ।
5) ਜੰਨਤ ਤੇ ਦੋਜਖ ਦਾ ਨੇੜੇ ਹੋਣਾ।
6) ਇਹਨਾਂ ਦੋਵਾਂ ਦਾ ਨੇੜੇ ਹੋਣਾ ਇੱਕੋ ਹਦੀਸ ਵਿੱਚ ਬਿਆਨ ਕਰਨਾ।

7) ਜਿਹੜਾ ਕੋਈ ਬਿਨਾਂ ਸ਼ਿਰਕ ਕੀਤੇ ਅੱਲਾਹ ਨੂੰ ਮਿਲੇਗਾ ਉਹ ਜੰਨਤ ਵਿੱਚ ਜਾਵੇਗਾ। ਜਿਸ ਨੂੰ ਸ਼ਿਰਕ ਕਰਦੇ ਹੋਏ ਮੌਤ ਆਈ ਨਰਕ ਵਿੱਚ ਜਾਵੇਗਾ ਭਾਵੇਂ ਉਹ ਕਿੰਨਾਂ ਹੀ ਇਬਾਦਤ ਕਰਨ ਵਾਲਾ ਕਿਉਂ ਨਾ ਹੋਵੇ।

8) ਹਜ਼ਰਤ ਇਬਰਾਹੀਮ (ਅਲੈ:) ਦਾ ਆਪਣੇ ਅਤੇ ਆਪਣੀ ਸੰਤਾਨ ਲਈ ਬੁਤਾਂ ਦੀ ਇਬਾਦਤ ਕਰਨ ਤੋਂ ਬਚਣ ਲਈ ਦੁਆ ਕਰਨਾ।

9) ਹਜ਼ਰਤ ਇਬਰਾਹੀਮ (ਅਲੈ:) ਦਾ ਲੋਕਾਂ ਦੀ ਹਾਲਤ ਤੋਂ ਨਸੀਹਤ ਹਾਸਿਲ ਕਰਨਾ, ਜਿਵੇਂ ਕਿ ਉਹਨਾ ਆਖਿਆ ਕਿ ਐ ਅੱਲਾਹ ! ਇਹਨਾਂ ਬੁਤਾਂ ਨੇ ਵਧੇਰੇ ਲੋਕਾਂ ਨੂੰ ਗੁੰਮਰਾਹ ਕੀਤਾ ਹੈ।
10) ਇਸ ਵਿੱਚ “ਲਾ ਇਲਾਹਾ ਇਲ-ਲਲ-ਲਾਹ”ਦੀ ਤਫ਼ਸੀਰ ਹੈ, ਜਿਵੇਂ ਕਿ ਇਮਾਮ ਬੁਖ਼ਾਰੀ (ਰਹਿ:) ਨੇ ਬਿਆਨ ਕੀਤਾ ਹੈ।
11) ਸ਼ਿਰਕ ਤੋਂ ਬਚਣ ਵਾਲਿਆਂ ਦੀ ਫ਼ਜ਼ੀਲਤ।

# 5.“ਲਾ ਇਲਾਹਾ ਇੱਲ-ਲੱਲ-ਲਾਹ” ਦੀ ਤਰਫ ਦਾਵਤ ਦੇਣਾ

ਅੱਲਾਹ ਪਾਕ ਸੂਰੇਹ ਅਲ-ਯੂਸੁਫ਼ ਆਇਤ 108 ਵਿੱਚ ਆਖ਼ਦਾ ਹੈ:
ਭਾਵ “ਕਹਿ ਦਿਓ ਇਹੋ ਮੇਰਾ ਸਿੱਧਾ ਰਸਤਾ ਹੈ ਅਤੇ ਮੈਂ ਅੱਲਾਹ ਦੀ ਤਰਫ ਦਾਵਤ ਦਿੰਦਾ ਹਾਂ ਪੂਰੀ ਬਸੀਰਤ (ਸਮਝ-ਬੂਝ) ਦੇ ਨਾਲ ਮੈਂ ਤੇ ਮੇਰੇ ਪੈਰੋਕਾਰ (ਵੀ)। ਅੱਲਾਹ ਤਾਅਲਾ ਹਰ ਐਬ (ਨਕਸ-ਘਾਟ) ਤੋਂ ਪਾਕ ਹੈ ਅਤੇ ਮੈਂ ਸ਼ਿਰਕ ਕਰਨ ਵਾਲਿਆਂ ਵਿੱਚੋਂ ਨਹੀਂ ਹਾਂ।

ਹਜ਼ਰਤ ਇਬਨੇ ਅੱਬਾਸ (ਰਜ਼ੀ:) ਕਹਿੰਦੇ ਹਨ ਕਿ ਰਸੂਲੇ ਅਕਰਮ (ﷺ) ਨੇ ਜਦੋਂ ਹਜ਼ਰਤ ਮੁਆਜ਼ ਬਿਨ ਜਬਲ (ਰਜ਼ੀ:) ਨੂੰ ਯਮਨ ਵੱਲ ਭੇਜਿਆ ਤਾਂ ਫ਼ਰਮਾਇਆ ਕਿ

ਤੁਸੀਂ ਅਹਿਲੇ-ਕਿਤਾਬ (ਭਾਵ ਯਹੂਦੀ ਤੇ ਇਸਾਈਆਂ) ਦੀ ਕੌਮ ਵੱਲ ਜਾ ਰਹੇ ਹੋ। ਤੁਸੀਂ ਸਭ ਤੋਂ ਪਹਿਲਾਂ ਜਿਸ ਚੀਜ਼ ਵੱਲ ਉਹਨਾ ਨੂੰ ਦਾਅਵਤ ਦੇਵੋਂਗੇ,
ਉਹ “ਲਾ ਇਲਾਹਾ ਇੱਲ-ਲਲ-ਲਾਹ” ਦਾ ਸੱਚੇ ਦਿਲੋਂ ਇਕਰਾਰ ਕਰਨਾ ਹੈ ਅਤੇ ਇੱਕ ਹੋਰ ਰਿਵਾਇਤ ਵਿੱਚ ਹੈ ਕਿ ਉਹਨਾ ਨੂੰ ਸਭ ਤੋਂ ਪਹਿਲਾਂ ਅੱਲਾਹ ਦੀ ਵਹਦਾਨੀਯਤ (ਤੌਹੀਦ) ਦੀ ਦਾਵਤ ਦਈਂ। ਜੇਕਰ ਉਹ ਤੌਹੀਦ ਦਾ ਇਕਰਾਰ ਕਰ ਲੈਣ ਤਾਂ ਉਹਨਾ ਨੂੰ ਦੱਸੋ ਕਿ ਅੱਲਾਹ ਤਾਅਲਾ ਨੇ ਉਹਨਾਂ ਉੱਤੇ ਦਿਨ ਤੇ ਰਾਤ ਵਿੱਚ ਪੰਜ ਨਮਾਜ਼ਾਂ ਫ਼ਰਜ਼ ਕੀਤੀਆਂ ਹਨ ਜੇਕਰ ਉਹ ਇਸ ਗੱਲ ਨੂੰ ਮੰਨ ਲੈਣ ਤਾਂ ਉਹਨਾ ਨੂੰ ਦੱਸੋ ਕਿ ਅੱਲਾਹ ਤਾਅਲਾ ਨੇ ਉਹਨਾ ਉੱਤੇ ਸਦਕਾ (ਜ਼ਕਾਤ) ਫ਼ਰਜ਼ ਕੀਤਾ ਹੈ ਜੋ ਉਹਨਾ ਦੇ ਮਾਲਦਾਰ ਲੋਕਾਂ ਤੋਂ ਲੈ ਕੇ ਗ਼ਰੀਬਾਂ ਵਿੱਚ ਵੰਡਿਆ ਜਾਵੇਗਾ। ਜੇਕਰ ਉਹ ਇਸ ਨੂੰ ਕਬੂਲ ਕਰ ਲੈਣ ਤਾਂ ਉਹਨਾਂ ਤੋਂ ਉਹਨਾ ਦਾ ਵਧੀਆ ਮਾਲ ਲੈਣ ਤੋਂ ਬਚਣਾ ਅਤੇ ਮਜ਼ਲੂਮ ਦੀ ਬਦ-ਦੁਆ ਤੋਂ ਬਚਣਾ, ਇਸ ਲਈ ਕਿ ਉਸ ਦੀ ਬਦ-ਦੁਆ ਅਤੇ ਅੱਲਾਹ ਵਿਚਾਲੇ ਕੋਈ ਪਰਦਾ ਨਹੀਂ।
(ਬੁਖ਼ਾਰੀ 1395,1458,1996,7372,4347 ਤੇ ਮੁਸਲਿਮ 19(29))।

ਹਜ਼ਰਤ ਸਹਲ ਬਿਨ ਸਾਅਦ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਖ਼ੈਬਰ ਦੇ ਦਿਨ ਫ਼ਰਮਾਇਆ ਕਿ ਕਲ੍ਹ ਮੈਂ ਅਜਿਹੇ ਵਿਅਕਤੀ ਦੇ ਹੱਥ ਝੰਡਾ ਦੇਵਾਂਗਾ, ਉਸੇ ਦੇ ਹੱਥ ਉੱਤੇ ਅੱਲਾਹ ਤਾਅਲਾ ਜਿੱਤ ਦੇਵੇਗਾ ਜੋ ਅੱਲਾਹ ਅਤੇ ਉਸ ਦੇ ਰਸੂਲ (ﷺ) ਨਾਲ ਮੁਹੱਬਤ ਕਰਦਾ ਹੈ ਅਤੇ ਅੱਲਾਹ ਤੇ ਰਸੂਲ (ﷺ) ਉਸ ਨਾਲ ਮੁਹੱਬਤ ਕਰਦੇ ਹਨ। ਸੋ ਸਾਰੀ ਰਾਤ ਸਹਾਬਾ-ਏ-ਕਰਾਮ (ਰਜ਼ੀ) ਅਨੁਮਾਨ ਲਗਾਉਂਦੇ ਰਹੇ ਕਿ ਸਵੇਰੇ ਝੰਡਾ ਕਿਸ ਨੂੰ ਮਿਲੇਗਾ? ਜਦੋਂ ਸਵੇਰ ਹੋਈ ਤਾਂ ਸਹਾਬਾ-ਏ-ਕਰਾਮ ਨਬੀ (ﷺ) ਦੇ ਕੋਲ ਆਏ ਅਤੇ ਹਰੇਕ ਨੂੰ ਇਹੋ ਆਸ ਸੀ ਕਿ ਝੰਡਾ ਉਸੇ ਨੂੰ ਦਿੱਤਾ ਜਾਵੇਗਾ। ਪਰ ਆਪ (ﷺ) ਨੇ ਪੁੱਛਿਆ ਕਿ ਅਲੀ ਬਿਨ ਅਬੀ ਤਾਲਿਬ (ਰਜ਼ੀ) ਕਿੱਥੇ ਹਨ ? ਤਾਂ ਕਿਹਾ ਗਿਆ ਕਿ ਉਹਨਾ ਦੀਆਂ ਤਾਂ ਅੱਖਾਂ ਦੁੱਖ ਰਹੀਆਂ ਹਨ। ਇੱਕ ਵਿਅਕਤੀ ਨੂੰ ਭੇਜਿਆ ਗਿਆ ਕਿ ਉਹਨਾ ਨੂੰ ਲੈ ਆਵੇ, ਜਦੋਂ ਉਹ ਆ ਗਏ ਤਾਂ ਉਹਨਾ ਦੀਆਂ ਅੱਖਾਂ ਉੱਤੇ ਨਬੀ (ﷺ) ਨੇ ਆਪਣਾ ਲੁਆਬ (ਥੁੱਕ ) ਲਗਾਇਆ ਅਤੇ ਉਹਨਾ ਲਈ ਦੁਆ ਕੀਤੀ ਤਾਂ ਉਸੇ ਸਮੇਂ ਸਵੱਸਥ ਹੋ ਗਏ ਜਿਵੇਂ ਕਿ ਉਹਨਾ ਨੂੰ ਕੋਈ ਤਕਲੀਫ਼ ਹੀ ਨਹੀਂ ਸੀ। ਫੇਰ ਉਹਨਾ ਨੂੰ ਝੰਡਾ ਦਿੱਤਾ ਗਿਆ ਅਤੇ ਫ਼ਰਮਾਇਆ ਕਿ ਮੁਜਾਹਿਦਾਂ ਨੂੰ ਲੈ ਕੇ ਨਿਕਲੋ ਅਤੇ ਖ਼ੈਬਰ ਦੇ ਮੈਦਾਨ ਵਿੱਚ ਜਾ ਕੇ ਦਮ ਲਵੋ। ਫੇਰ ਉਹਨਾ ਨੂੰ ਇਸਲਾਮ ਦੀ ਦਾਅਵਤ ਦੇਵੋ ਅਤੇ ਜੋ ਅੱਲਾਹ ਤਾਅਲਾ  ਦੇ ਉਹਨਾਂ ਉੱਤੇ ਹੱਕ ਹਨ ਉਹ ਦੱਸੋ। ਸੋ ਅੱਲਾਹ ਦੀ ਕਸਮ, ਜੇ ਇੱਕ ਵਿਅਕਤੀ ਵੀ ਤੁਹਾਡੇ ਕਾਰਨ ਹਿਦਾਇਤ ਪਾ ਗਿਆ ਤਾਂ ਇਹ ਤੁਹਾਡੇ ਲਈ ਸੁਰਖ਼ ਊਂਠਾਂ ਤੋਂ ਵਧੀਆ ਹੋਵੇਗਾ।
(ਸਹੀ ਬੁਖਾਰੀ 3701, 3009, 4210 ਸਹੀ ਮੁਸਲਿਮ 2406)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਰਸੂਲ (ﷺ) ਦੇ ਪੈਰੋਕਾਰਾਂ ਦਾ ਇਹ ਤਰੀਕਾ ਹੈ ਕਿ ਲੋਕਾਂ ਨੂੰ ਅੱਲਾਹ ਵੱਲ ਬੁਲਾਉਣ।
2) ਇਸ ਵਿੱਚ ਖ਼ਾਲਿਸ ਨੀਅਤ ਦਾ ਬਿਆਨ ਹੈ, ਕਿਉਂ ਜੋ ਵਧੇਰੇ ਲੋਕ ਅਜਿਹੇ ਹਨ ਜਦੋਂ ਅੱਲਾਹ ਵੱਲ ਦਾਅਵਤ ਦਿੰਦੇ ਹਨ ਤਾਂ ਹਕੀਕਤ ਵਿੱਚ ਲੋਕਾਂ ਨੂੰ ਆਪਣੀ ਜ਼ਾਤ ਵੱਲ ਬੁਲਾਉਂਦੇ ਹਨ।

(3) ਸੋਚ ਸਮਝ ਕੇ ਦਾਅਵਤ ਦੇਣਾ ਫਰਜ਼ ਹੈ।
4), ਤੌਹੀਦ ਦੀ ਖ਼ੂਬੀ ਇਹੋ ਹੈ ਕਿ ਉਹ ਅੱਲਾਹ ਦੀ ਜ਼ਾਤ ਨੂੰ ਹਰ ਤਰ੍ਹਾਂ ਦੇ ਐਬ (ਭਾਵ ਕਮਜ਼ੋਰੀਆਂ ਤੇ ਲੋੜਾਂ ਤੋਂ) ਪਾਕ ਕਰਦੀ ਹੈ।

(5) ਸ਼ਿਰਕ ਦੀ ਬੁਰਾਈਆਂ ਵਿੱਚ ਇਹ ਹੈ ਕਿ ਉਹ ਅੱਲਾਹ ਤਾਅਲਾ ਦੀ ਜ਼ਾਤ ਵਿੱਚ ਐਬ ਲੱਭਣ ਦਾ ਕਾਰਨ ਬਣਦਾ ਹੈ।

6) ਇਸ ਗੱਲ ਦੀ ਲੋੜ ਹੈ ਕਿ ਮੁਸਲਮਾਨਾਂ ਨੂੰ ਮੁਸ਼ਰਿਕਾਂ ਤੋਂ ਦੂਰ ਰਹਿਣਾ ਚਾਹੀਦਾ ਹੈ, ਇੰਜ ਨਾ ਹੋਵੇ ਕਿ ਉਹ ਸ਼ਿਰਕ ਨਾ ਕਰਦੇ ਹੋਏ ਵੀ ਉਹਨਾ ਵਿੱਚ ਗਿਣੇ ਜਾਣ।

7) ਸਭ ਤੋਂ ਪਹਿਲਾ ਫ਼ਰਜ਼ ਜਿਸ ਵੱਲ ਦਾਅਵਤ ਦਿੱਤੀ ਜਾਵੇ ਤੌਹੀਦ (ਇੱਕ ਈਸ਼ਵਰਵਾਦ) ਹੈ।

8) ਸਭ ਤੋਂ ਪਹਿਲਾਂ ਤੌਹੀਦ ਦੀ ਦਾਅਵਤ ਦਿੱਤੀ ਜਾਵੇ ਏਥੋਂ ਤੱਕ ਕਿ ਨਮਾਜ਼ ਤੋਂ ਵੀ ਪਹਿਲਾਂ।

9) ਨਬੀ (ﷺ) ਦੇ ਫ਼ਰਮਾਨ ਅਤੇ “ਕਲਮਾ-ਏ-ਸ਼ਹਾਦਤ” “ਲਾ ਇਲਾਹਾ ਇਲ-ਲਲ-ਲਾਹ” ਦਾ ਅਰਥ ਇੱਕੋ ਹੀ ਹੈ।

10) ਅਹਿਲੇ-ਕਿਤਾਬ ਵਿੱਚੋਂ ਕੁੱਝ ਅਜਿਹੇ ਲੋਕ ਵੀ ਹਨ ਜਿਹੜੇ ਤੌਹੀਦ ਨੂੰ ਨਹੀਂ ਜਾਣਦੇ ਜੇਕਰ ਜਾਣਦੇ ਹਨ ਤਾਂ ਉਸ ਉੱਤੇ ਅਮਲ ਨਹੀਂ ਕਰਦੇ।

11) ਹੋਲੀ-ਹੋਲੀ ਤਾਲੀਮ ਦਿੱਤੀ ਜਾਵੇ।

12) ਸਭ ਤੋਂ ਪਹਿਲਾਂ ਅਹਿਮ ਅਤੇ ਉਸ ਮਗਰੋਂ ਘੱਟ ਅਹਿਮ ਮਸਅਲੇ ਬਿਆਨ ਕੀਤੇ ਜਾਣ।

(13) ਜ਼ਕਾਤ ਦੇ ਖ਼ਰਚ ਕਰਨ ਦੀ ਤਫ਼ਸੀਲ।

(14) ਉਸਤਾਦ ਨੂੰ ਸ਼ਾਗਿਰਦਾਂ ਦੇ ਦਿਮਾਗ਼ ਵਿੱਚੋਂ ਸ਼ੱਕ-ਸ਼ੁਬਾ ਦੂਰ ਕਰਨਾ ਚਾਹੀਦਾ ਹੈ।

(15) ਲੋਕਾਂ ਦੇ ਚੰਗੇ ਮਾਲ ਜ਼ਕਾਤ ਵਿੱਚ ਨਾ ਲਏ ਜਾਣ।

(16) ਮਜ਼ਲੂਮ ਦੀ ਬਦ-ਦੁਆ ਤੋਂ ਬਚਿਆ ਜਾਵੇ।

17) ਰਸੂਲ (ﷺ) ਵੱਲੋਂ ਇਹ ਸੂਚਨਾ ਦੇਣਾ ਕਿ ਮਜ਼ਲੂਮ ਦੀ ਦੁਆ ਦੇ ਲਈ ਕੋਈ ਪਰਦਾ ਨਹੀਂ।

18) ਨਬੀ (ﷺ) ਅਤੇ ਸਹਾਬਾ (ਰਜ਼ੀ:) ਨੂੰ ਜੋ ਦੁੱਖ ਤਕਲੀਫ਼, ਭੁੱਖ ਅਤੇ ਬਿਮਾਰੀ ਆਦਿ ਪਹੁੰਚੀ ਇਹ ਸਭ ਤੌਹੀਦ ਦੀਆਂ ਦਲੀਲਾਂ ਵਿੱਚੋਂ ਹੈ।

19) ਨਬੀ (ﷺ) ਦਾ ਫ਼ਰਮਾਨ ਕਿ ਮੈਂ ਝੰਡਾ ਬਖ਼ਸ਼ਾਂਗਾ, ਨਬੂਵਤ ਦੀਆਂ ਨਿਸ਼ਾਨੀਆਂ ਵਿੱਚੋਂ ਹੈ।

20) ਆਪ (ﷺ) ਦਾ ਹਜ਼ਰਤ ਅਲੀ (ਰਜ਼ੀ:) ਦੀਆਂ ਅੱਖਾਂ ‘ਤੇ ਲੁਆਬ ਲਗਾਣਾ, ਆਪ (ﷺ) ਦੇ ਮੋਜਜ਼ਿਆਂ ਵਿੱਚੋਂ ਹੈ।

21) ਹਜ਼ਰਤ ਅਲੀ (ਰਜ਼ੀ:) ਦੀ ਫ਼ਜ਼ੀਲਤ।

22) ਸਹਾਬਾ-ਏ-ਕਰਾਮ ਦੀ ਫ਼ਜ਼ੀਲਤ ਕਿ ਉਹ ਸਾਰੀ ਰਾਤ ਇਸੇ ਤਾਂਘ ਵਿੱਚ ਰਹੇ ਕਿ ਝੰਡਾ ਕਿਸ ਨੂੰ ਮਿਲੇਗਾ ਅਤੇ ਉਹ ਜਿੱਤ ਦੀ ਖ਼ੁਸ਼ਖ਼ਬਰੀ ਲਿਆਉਂਦਾ ਹੈ।

23) ਤਕਦੀਰ ਉੱਤੇ ਇਮਾਨ  ਕਿ ਜੋ ਵਿਅਕਤੀ ਕਿਸੇ ਚੀਜ਼ ਨੂੰ ਪ੍ਰਾਪਤ ਕਰਨ ਦੀ ਕੋਸ਼ਿਸ਼ ਨਹੀਂ ਕਰਦਾ, ਉਸ ਨੂੰ ਦੇ ਦੇਣਾ ਅਤੇ ਜਿਹੜਾ ਸਾਰੀ ਰਾਤ ਇਸੇ ਖ਼ਿਆਲ ਵਿੱਚ ਰਿਹਾ ਉਸ ਤੋਂ ਰੋਕ ਲੈਣਾ।

24) ਆਪ (ﷺ) ਦਾ ਕਹਿਣਾ ਕਿ ਜਾਓ ਜੰਗ ਲਈ ਜਲਦੀ ਨਾ ਕਰਨਾ ਫ਼ਰਮਾਕੇ ਅਦਬ ਸਿਖਾਣਾ।

25) ਜੰਗ ਤੋਂ ਪਹਿਲਾਂ ਇਸਲਾਮ ਦੀ ਦਾਅਵਤ ਦੇਣਾ।

26) ਸ਼ਰੀਅਤ ਦਾ ਹੁਕਮ ਇਹ ਹੈ ਕਿ ਜਿਸ ਕੌਮ ਨੂੰ ਜੰਗ ਲਈ ਲਲਕਾਰਿਆ ਜਾਵੇ ਉਸ ਨੂੰ ਸਭ ਤੋਂ ਪਹਿਲਾਂ ਇਸਲਾਮ ਦੀ ਦਾਅਵਤ ਦਿੱਤੀ ਜਾਵੇ।

27) ਦਾਅਵਤ ਸੂਝ-ਬੂਝ ਨਾਲ ਦਿੱਤੀ ਜਾਵੇ, ਜਿਵੇਂ ਕਿ ਨਬੀ (ﷺ) ਦਾ ਫ਼ਰਮਾਨ ਹੈ ਭਾਵ ਜੋ ਉਹਨਾ ਉੱਤੇ ਫ਼ਰਜ਼ ਹੈ, ਉਸ ਦੀ ਸੂਚਨਾ ਦਿੱਤੀ ਜਾਵੇ।

28) ਇਸਲਾਮ ਵਿੱਚ ਅੱਲਾਹ ਤਾਅਲਾ  ਦੇ ਹੱਕ ਨੂੰ ਪਹਿਚਾਨਣਾ।

29) ਉਸ ਆਦਮੀ ਦੇ ਸਵਾਬ ਦਾ ਅਨੁਮਾਨ ਜਿਸ ਦੇ ਹੱਥ ਉੱਤੇ ਇੱਕ ਵਿਅਕਤੀ ਵੀ ਮੁਸਲਮਾਨ ਹੋ ਜਾਵੇ।

30) ਫ਼ਤਵੇ ਉੱਤੇ ਕਸਮ ਖਾਣਾ।

## 6. ਤੌਹੀਦ ਦੀ ਵਿਆਖਿਆ ਅਤੇ ਕਲਮਾ “ਲਾ ਇਲਾਹਾ ਇਲ-ਲੱਲ-ਲਾਹ” ਦੇ ਇਕਰਾਰ ਦਾ ਮਤਲਬ

ਅੱਲਾਹ ਤਾਅਲਾ  ਸੂਰੇਹ ਬਨੀ-ਇਸਰਾਈਲ ਆਇਤ 57 ਵਿੱਚ ਫ਼ਰਮਾਉਂਦਾ ਹੈ:
 ਭਾਵ “ਜਿਨ੍ਹਾਂ ਨੂੰ ਇਹ ਲੋਕ ਪੁਕਾਰਦੇ ਹਨ ਉਹ ਤਾਂ ਖੁਦ ਹੀ ਆਪਣੇ ਰੱਬ ਦੇ ਨੇੜੇ ਹੋਣ ਦੀ ਭਾਲ ਵਿੱਚ ਰਹਿੰਦੇ ਹਨ ਕਿ ਉਹਨਾ ਵਿੱਚੋਂ ਕੌਣ ਰੱਬ ਦੇ ਵੱਧ ਨੇੜੇ ਹੋ ਜਾਵੇ”।

ਦੂਜੀ ਥਾਂ ਅੱਲਾਹ ਤਾਅਲਾ  ਸੂਰੇਹ ਅਲ-ਜ਼ੁਖ਼ਰਫ਼ ਦੀ ਆਇਤ 26-27 ਵਿੱਚ ਫ਼ਰਮਾਉਂਦਾ ਹੈ ।
ਭਾਵ “ਜਦੋਂ ਇਬਰਾਹੀਮ ਨੇ ਆਪਣੇ ਪਿਤਾ ਤੇ ਆਪਣੀ ਕੌਮ ਨੂੰ ਆਖਿਆ ਸੀ ਕਿ ਬੇ-ਸ਼ੱਕ ਮੇਰਾ ਇਹਨਾਂ ਬੁੱਤਾਂ ਨਾਲ ਕੋਈ ਸੰਬੰਧ ਨਹੀਂ, ਜਿਨ੍ਹਾਂ (ਬੁਤਾਂ) ਦੀ ਤੁਸੀਂ ਇਬਾਦਤ ਕਰਦੇ ਹੋ। ਸਿਵਾਏ ਉਸ (ਅੱਲ੍ਹਾ) ਤੋਂ ਜਿਸ ਨੇ ਮੈਨੂੰ ਪੈਦਾ ਕੀਤਾ ਹੈ ਅਤੇ ਉਹੀਓ ਮੇਰਾ ਮਾਰਗ-ਦਰਸ਼ਨ ਕਰੂਗਾ”।

ਸੂਰੇਹ ਤੌਬਾ ਆਇਤ 31 ਵਿੱਚ ਅੱਲਾਹ ਫ਼ਰਮਾਉਂਦਾ ਹੈ ਭਾਵ “
ਇਨ੍ਹਾਂ ਲੋਕਾਂ ਨੇ ਅੱਲਾਹ ਨੂੰ ਛੱਡ ਕੇ ਆਪਣੇ ਆਲਿਮਾਂ ਅਤੇ ਦਰਵੇਸ਼ਾ-ਬਜ਼ੁਰਗਾਂ (ਪੀਰਾਂ) ਨੂੰ ਆਪਣਾ ਰੱਬ ਬਣਾ ਲਿਆ ਹੈ”

ਸੂਰੇਹ ਅਲ-ਬਕਰਹ ਦੀ ਆਇਤ 165 ਵਿੱਚ ਅੱਲਾਹ ਫ਼ਰਮਾਉਂਦਾ ਹੈ
ਭਾਵ “ਅਤੇ ਕੁੱਝ ਲੋਕ ਉਹ ਵੀ ਹਨ ਜਿਹੜੇ ਅੱਲਾਹ ਤਾਅਲਾ ਨੂੰ ਛੱਡ ਕੇ ਦੂਜਿਆਂ ਨੂੰ (ਉਸ ਦਾ) ਅਨਦਾਦਨ (ਨਿੱਦ-ਹਮਸਰ-ਹਮਪੱਲਾ-ਸਾਂਝੀ- ਸ਼ਰੀਕ-ਪ੍ਰਤੀਯੋਗੀ ਠਹਿਰਾਉਂਦੇ ਹਨ ਅਤੇ ਉਹਨਾ ਨਾਲ ਇੰਜ ਮੁਹੱਬਤ ਕਰਦੇ ਹਨ ਜਿਵੇਂ ਅੱਲਾਹ ਤਾਅਲਾ ਨਾਲ ਮੁਹੱਬਤ ਹੋਣੀ ਚਾਹੀਦੀ ਹੈ। ਪਰ ਇਮਾਨ ਵਾਲੇ ਤਾਂ ਸਭ ਤੋਂ ਵੱਧ ਅੱਲ੍ਹਾ ਨਾਲ ਹੀ ਮੁਹੱਬਤ ਕਰਦੇ ਹਨ ।

ਅਤੇ ਨਬੀ (ﷺ) ਨੇ ਫ਼ਰਮਾਇਆ ਕਿ ਜਿਸ ਵਿਅਕਤੀ ਨੇ ਵੀ
"ਲਾ ਇਲਾਹਾ ਇੱਲ-ਲਲ-ਲਾਹ" ਦਾ ਇਕਰਾਰ ਕੀਤਾ ਅਤੇ ਅੱਲਾਹ ਤਾਅਲਾ ਤੋਂ ਛੁੱਟ ਜਿਨ੍ਹਾਂ ਦੀ ਇਬਾਦਤ ਕੀਤੀ ਜਾਂਦੀ ਹੈ ਉਹਨਾ ਦਾ ਇਨਕਾਰ ਕੀਤਾ ਤਾਂ ਉਸ ਦਾ ਮਾਲ ਅਤੇ ਖ਼ੂਨ (ਜਾਨ) ਸੁਰੱਖਿਅਤ ਹੋ ਗਿਆ ਉਸ ਦਾ ਹਿਸਾਬ-ਕਿਤਾਬ ਲੈਣਾ ਅੱਲਾਹ ਜ਼ਿੰਮੇ ਹੈ।
(ਸਹੀ ਮੁਸਲਿਮ 23(37,38) )

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

(1) ਇਸ ਵਿੱਚ ਜਿਹੜਾ ਸੱਭ ਤੋਂ ਅਹਿਮ ਮਸਅਲਾ ਬਿਆਨ ਹੋਇਆ ਹੈ ਉਹ ਤੌਹੀਦ ਅਤੇ ਕਲਮਾ-ਏ-ਸ਼ਹਾਦਤ ਦੀ ਤਫ਼ਸੀਰ ਹੈ, ਜਿਸ ਨੂੰ ਕੁੱਝ ਗੱਲਾਂ ਵਿੱਚ ਹੀ ਸਪੱਸ਼ਟ ਕਰ ਦਿੱਤਾ ਗਿਆ ਹੈ। ਇਸ ਵਿੱਚ ਸੂਰੇਹ ਬਨੀ ਇਸਰਾਈਲ ਦੀ ਆਇਤ ਹੈ। ਜਿਸ ਵਿੱਚ ਇਹਨਾਂ ਮੁਸ਼ਰਿਕਾਂ ਦਾ ਸਪੱਸ਼ਟ ਰੂਪ ਵਿੱਚ ਰੱਦ ਕੀਤਾ ਗਿਆ ਹੈ। ਜਿਹੜੇ ਨੇਕ ਲੋਕਾਂ ਤੋਂ ਆਪਣੀਆਂ ਜ਼ਰੂਰਤਾਂ ਮੰਗਦੇ ਹਨ ਇਹੋ ਵੱਡਾ ਸ਼ਿਰਕ ਹੈ।

ਇਸ ਵਿੱਚ ਸੂਰੇਹ ਤੌਬਾ ਦੀ ਇਸ ਆਇਤ ਦੀ ਤਫ਼ਸੀਰ ਹੈ ਜਿਸ ਵਿੱਚ ਅਹਿਲੇ ਕਿਤਾਬ ਦਾ ਇਹ ਅਮਲ ਬਿਆਨ ਕੀਤਾ ਗਿਆ ਹੈ ਕਿ ਉਹਨਾ ਨੇ ਆਪਣੇ ਆਲਿਮਾਂ ਅਤੇ ਪੀਰਾਂ ਨੂੰ ਆਪਣਾ ਰੱਬ ਬਣਾ ਲਿਆ ਸੀ ਜਦਕਿ ਉਹਨਾ ਨੂੰ ਹੁਕਮ ਸੀ ਕਿ ਉਹ ਕੇਵਲ ਇੱਕ ਅੱਲਾਹ ਦੀ ਪੂਜਾ ਕਰਨ। ਬੇ-ਸ਼ੱਕ ਇਸ ਦੀ ਤਫ਼ਸੀਰ ਇਹ ਹੈ ਕਿ ਇਹਨਾਂ ਨੂੰ ਰੱਬ ਬਨਾਉਣ ਦਾ ਮਤਲਬ ਇਹਨਾਂ ਆਲਿਮਾਂ ਅਤੇ ਪੀਰਾਂ ਦੀ ਫ਼ਰਮਾ-ਬਰਦਾਰੀ (ਜੋ ਉਹ ਕਹਿਣ ਮੰਨ ਲੈਣਾ ਬਿਨਾਂ ਇਹ ਦੇਖੇ ਕਿ ਜੋ ਉਹ ਕਹਿ ਰਹੇ ਹਨ ਉਹ ਸਹੀ ਹੈ ਜਾਂ ਗਲਤ) ਹੈ ਨਾ ਕਿ ਉਹਨਾਂ ਤੋਂ ਦੁਆ ਕਰਨਾ। ਇਸ ਵਿੱਚ ਹਜ਼ਰਤ ਇਬਰਾਹੀਮ (ਅਲੈ:) ਦਾ ਇਹ ਫ਼ਰਮਾਨ ਕਾਫ਼ਰਾਂ ਲਈ ਹੈ ਕਿ ਬੇ-ਸ਼ੱਕ ਮੇਰਾ ਇਹਨਾਂ ਬੁਤਾਂ ਨਾਲ ਕੋਈ ਸੰਬੰਧ ਨਹੀਂ ਜਿਨ੍ਹਾਂ ਦੀ ਤੁਸੀਂ ਇਬਾਦਤ ਕਰਦੇ ਹੋ, ਛੁੱਟ ਉਸ ਜ਼ਾਤ ਤੋਂ ਜਿਸ ਨੇ ਮੈਨੂੰ ਪੈਦਾ ਕੀਤਾ। ਸੋ ਅੱਲਾਹ ਤਾਅਲਾ ਨੂੰ ਇਹਨਾਂ ਸਾਰੇ ਇਸ਼ਟਾਂ ਤੋਂ ਵੱਖ ਕਰ ਦਿੱਤਾ ਅਤੇ ਅੱਲਾਹ ਤਾਅਲਾ ਨੇ ਵੀ ਇਸ ਛੁਟਕਾਰੇ ਨੂੰ ਹਕੀਕਤ ਵਿੱਚ "ਲਾ ਇਲਾਹਾ ਇਲ-ਲਲ-ਲਾਹ" ਦੀ ਤਫ਼ਸੀਰ ਅਤੇ ਗਵਾਹੀ ਆਖ ਦਿੱਤੀ ਅਤੇ

ਫ਼ਰਮਾਇਆ ਕਿ ਅਸੀਂ ਇਸ ਕਲਮੇ ਨੂੰ ਉਹਨਾ ਦੇ ਪਰਿਵਾਰ ਵਿੱਚ ਬਾਕੀ ਰਹਿਣ ਵਾਲਾ ਬਣਾ ਦਿੱਤਾ, ਹੋ ਸਕਦਾ ਹੈ ਕਿ ਉਹ ਪਰਤ ਆਉਣ। ਇਸ ਵਿੱਚ ਸੂਰੇਹ ਅਲ-ਬਕਰਹ ਦੀ ਇਹ ਆਇਤ ਅਜਿਹੇ ਕਾਫ਼ਰਾਂ ਦੇ ਬਾਰੇ ਹੈ ਕਿ ਉਹ ਕਦੇ ਵੀ ਨਰਕ ਤੋਂ ਨਹੀਂ ਨਿਕਲਣਗੇ। ਇਸ ਵਿੱਚ ਬਿਆਨ ਹੋਇਆ ਕਿ ਉਹ ਆਪਣੇ ਸ਼ਰੀਕਾਂ ਨਾਲ ਅੱਲਾਹ ਤਾਅਲਾ  ਜਹੀ ਮੁਹੱਬਤ ਕਰਦੇ ਹਨ। ਇਸ ਗੱਲ ਦੀ ਦਲੀਲ ਹੈ ਕਿ ਉਹ ਅੱਲਾਹ ਤਾਅਲਾ  ਨਾਲ ਅਤਿ ਮੁਹੱਬਤ ਕਰਦੇ ਸਨ। ਇਸ ਦੇ ਬਾਵਜੂਦ ਉਹਨਾ ਨੂੰ ਮੁਸਲਮਾਨ ਨਹੀਂ ਕਿਹਾ। ਉਹਨਾ ਲੋਕਾਂ ਦਾ ਕੀ ਹਾਲ ਹੋਵੇਗਾ ਜਿਹੜੇ ਅੱਲਾਹ ਤਾਅਲਾ ਦੇ ਸ਼ਰੀਕਾਂ ਨਾਲ ਅੱਲਾਹ ਤੋਂ ਵੱਧ ਮੁਹੱਬਤ ਰੱਖਦੇ ਹਨ ਅਤੇ ਉਸ ਵਿਅਕਤੀ ਦਾ ਕੀ ਹਾਲ ਹੋਵੇਗਾ ਜੋ ਅੱਲਾਹ ਤਾਅਲਾ  ਨਾਲ ਤਾਂ ਮੁਹੱਬਤ ਨਹੀਂ ਕਰਦਾ ਪਰ ਆਪਣੇ ਝੂਠੇ ਇਸ਼ਟਾਂ ਨਾਲ ਮੁਹੱਬਤ ਕਰਦਾ ਹੈ ਅਤੇ ਇਸ ਵਿੱਚ ਨਬੀ (ﷺ) ਦਾ ਫ਼ਰਮਾਨ ਹੈ ਕਿ ਜੋ ਵਿਅਕਤੀ “ਲਾ ਇਲਾਹਾ ਇਲ-ਲਲਲਾਹ"ਦਾ ਇਕਰਾਰ ਕਰੇ ਅਤੇ ਇਸ ਤੋਂ ਛੁੱਟ ਸਾਰੇ ਇਸ਼ਟਾਂ ਦਾ ਇਨਕਾਰ ਕਰੇ ਤਾਂ ਉਸ ਦਾ ਮਾਲ ਅਤੇ ਖ਼ੂਨ ਹਰਾਮ ਹੈ ਅਤੇ ਉਸ ਦਾ ਹਿਸਾਬ ਅੱਲਾਹ ਤਾਅਲਾ  ਦੇ ਜ਼ਿੰਮੇ ਹੈ। ਇਹ ਅਤਿਅੰਤ ਮੁਹੱਤਵਪੂਰਨ ਗੱਲਾਂ ਵਿੱਚੋਂ ਹੈ ਜੋ “ਲਾ ਇਲਾਹਾ ਇਲ-ਲਲ-ਲਾਹ” ਦੇ ਅਰਥ ਦੱਸਦੇ ਹਨ। ਆਪ (ﷺ) ਨੇ ਕੇਵਲ ਜ਼ੁਬਾਨ ਤੋਂ ਇਹ ਸ਼ਬਦ ਕਹਿਣ ਵਾਲੇ ਦੇ ਮਾਲ ਤੇ ਜਾਨ ਨੂੰ ਹਰਾਮ ਕਰਾਰ ਨਹੀਂ ਦਿੱਤਾ, ਸਗੋਂ ਉਸ ਦੇ ਸ਼ਬਦਾਂ ਅਤੇ ਅਰਥਾਂ ਦੀ ਪਹਿਚਾਨ ਕਰਨ ਵਾਲੇ ਨੂੰ ਵੀ ਨਹੀਂ, ਅੱਲਾਹ ਤਾਅਲਾ  ਨੂੰ ਪੁਕਾਰਨ ਨੂੰ ਵੀ ਨਹੀਂ, ਸਗੋਂ ਉਸ ਦਾ ਜਾਨ ਤੇ ਮਾਲ ਉਸ ਸਮੇਂ ਤੱਕ ਹਰਾਮ ਹੋਣਗੇ ਜਦੋਂ ਤੱਕ ਅੱਲਾਹ ਤਾਅਲਾ  ਤੋਂ ਛੁੱਟ ਦੂਜੇ ਝੂਠੇ ਇਸ਼ਟਾਂ ਦਾ ਇਨਕਾਰ ਨਹੀਂ ਕਰਦਾ। ਜੇਕਰ ਕੋਈ ਸ਼ੱਕ-ਸ਼ੁਬਾ ਤੋਂ ਕੰਮ ਲਵੇ ਤਾਂ ਵੀ ਉਸ ਦੀ ਜਾਨ ਤੇ ਮਾਲ ਦੀ ਰਾਖੀ ਕਰਨਾ ਇਸਲਾਮ ਦੇ ਜ਼ਿੰਮੇ ਨਹੀਂ।

## 7.ਪ੍ਰੇਸ਼ਾਨੀਆਂ ਨੂੰ ਦੂਰ ਕਰਨ ਲਈ ਕੜਾ, ਧਾਗਾ (ਭਾਵ ਤਾਅਵੀਜ਼) ਆਦਿ ਦੀ ਵਰਤੋਂ ਕਰਨਾ ਸ਼ਿਰਕ ਹੈ

ਅੱਲਾਹ ਤਾਅਲਾ ਸੂਰੇਹ ਅਲ-ਜ਼ੁਮਰ ਦੀ ਆਇਤ 38 ਵਿੱਚ ਫ਼ਰਮਾਉਂਦਾ ਹੈ: ਭਾਵ "ਐ ਨਬੀ)! ਤੁਸੀਂ ਇਹਨਾਂ ਤੋਂ ਪੁੱਛੋ ਕਿ ਜੇਕਰ ਅੱਲਾਹ ਮੈਨੂੰ ਕੋਈ ਤਕਲੀਫ਼ ਦੇਣਾ ਚਾਹਵੇ ਤਾਂ ਕੀ ਇਹ (ਤੁਹਾਡੇ ਝੂਠੇ ਇਲਾਹ) ਉਸ ਤਕਲੀਫ਼ ਨੂੰ ਦੂਰ ਕਰ ਸਕਦੇ ਹਨ? ਜੇਕਰ ਅੱਲਾਹ ਮੇਰੇ ਉੱਤੇ ਕੋਈ ਮਿਹਰ ਕਰਨਾ ਚਾਹਵੇ ਤਾਂ ਕੀ ਇਹ ਉਸ ਦੀ ਮਿਹਰ ਨੂੰ ਰੋਕ ਸਕਦੇ ਹਨ?" ਐ ਨਬੀ ਕਹਿ ਦਵੋ ਕਿ ਮੇਰੇ ਲਈ ਤਾਂ ਅੱਲ੍ਹਾ ਹੀ ਕਾਫੀ ਹੈ ,ਭਰੋਸਾ (ਤਵੱਕੁਲ) ਕਰਨ ਵਾਲੇ ,ਉਸੇ ਤੇ ਹੀ ਭਰੋਸਾ (ਤਵੱਕੁਲ) ਕਰਦੇ ਹਨ।

ਹਜ਼ਰਤ ਇਮਰਾਨ ਬਿਨ ਹੁਸੈਨ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਇੱਕ ਵਿਅਕਤੀ ਦੇ ਹੱਥ ਵਿੱਚ ਪਿੱਤਲ ਦਾ ਛੱਲਾ ਵੇਖਿਆ ਤਾਂ ਪੁੱਛਿਆ ਇਹ ਕੀ ਹੈ? ਉਸ ਨੇ ਕਿਹਾ ਕਿ ਇਹ ਬਿਮਾਰੀ ਨੂੰ ਦੂਰ ਕਰਨ ਲਈ ਹੈ। ਫੇਰ ਫ਼ਰਮਾਇਆ ਕਿ ਇਸ ਨੂੰ ਉਤਾਰ ਦੇ ਇਹ ਕਮਜ਼ੋਰੀ ਨੂੰ ਵਧਾਉਣ ਤੋਂ ਛੁੱਟ ਹੋਰ ਕੁੱਝ ਨਹੀਂ ਕਰੇਗਾ ਅਤੇ ਜੇਕਰ ਤੂੰ ਇਸ ਛੱਲੇ ਨੂੰ ਪਹਿਣੇ ਹੋਏ ਹੀ ਮਰ ਗਿਆ ਤਾਂ ਕਦੇ ਵੀ (ਨਿਜਾਤ) ਛੁਟਕਾਰਾ ਨਹੀਂ ਮਿਲੇਗਾ।

ਇਸਨਾਦ ਜਾਇਫ (ਅਹਿਮਦ 20000, ਇਬਨੇ ਮਾਜਾ 3531, ਮੁਸੱਨਫ਼ ਇਬਨੇ ਅਬੀ ਸਾਇਬਾ 23460,23461)

ਹਜ਼ਰਤ ਉਕਬਾ ਬਿਨ ਆਮਿਰ (ਰਜ਼ੀ:) ਦੱਸਦੇ ਹਨ ਕਿ ਨਬੀ(ﷺ) ਨੇ ਫ਼ਰਮਾਇਆ ਕਿ ਜਿਸ ਨੇ ਤਾਅਵੀਜ਼ ਲਟਕਾਇਆ ਤਾਂ ਅੱਲਾਹ ਉਸ ਦੀ ਮੁਰਾਦ ਨੂੰ ਕਦੇ ਪੂਰਾ ਨਾ ਕਰੇ ਅਤੇ ਜੋ ਸਿੱਪੀ ਆਦਿ ਲਟਕਾਉਂਦਾ ਹੈ ਉਸ ਨੂੰ ਕਦੇ ਆਰਾਮ ਨਾ ਦੇਵੇ।

(ਹਸਨ ਲੀ ਗ਼ੈਰੀਹਿ ਮੁਸਨਦ ਅਹਿਮਦ 17404,17422 ਸਹੀ ਇਬਨੇ ਹਿੱਬਾਨ 6086, ਮੁਸਤਦਰਕ ਅਲ ਹਾਕਿੰਮ 216,217)

(ਨੋਟ : ਇਸ ਹਦੀਸ ਵਿੱਚ ਤਮੀਮਾ ਅਤੇ ਵਦਾ ਦੀ ਮੁਜੱਮਤ ਬਿਆਨ ਕੀਤੀ ਗਈ ਹੈ ਕੋਈ ਵੀ ਚੀਜ ਓਹ ਲੋਹੇ ਦੀ ਹੋਵੇ ਜਾਂ ਪਿੱਤਲ ਦੀ ,ਸਿੱਪੀ ਜਾਂ ਮਣਕਾ ,ਜਾਂ ਥਾਗਾ ਉਸਨੂੰ ਗਲ ਵਿੱਚ ਲਟਕਾਉਣਾ ,ਗੁੱਟ ਜਾਂ ਡੋਲੈ ,ਉਂਗਲੀ ਜਾਂ ਪੈਰ ਦੇ ਗਿੱਟੇ ਤੇ ਬੰਨਣਾ ,ਇਸ ਨੀਯਤ ਨਾਲ ਕੇ ਇਸਦੀ ਵਜਾਹ ਨਾਲ ਆਰਾਮ ਆ ਜਾਵੇਗਾ ,ਸਖਤ ਮਨਾ ਹੈ ਬਲਕੇ ਸ਼ਿਰਕ  ਹੈ)

ਇੱਕ ਰਿਵਾਇਤ ਵਿੱਚ ਹੈ ਕਿ ਜਿਸ ਨੇ ਤਾਅਵੀਜ਼ ਲਟਕਾਇਆ ਉਸ ਨੇ ਸ਼ਿਰਕ ਕੀਤਾ

ਇਸਨਾਦ ਹਸਨ  (ਮੁਸਨਦ ਅਹਿਮਦ 17422 , ਮੁਸਤਦਰਕ ਅਲ ਹਾਕਿੰਮ 7513 , ਅਸ ਸਹੀਹਾ ਸੇਖ ਅਲਬਾਨੀ 492 )

ਇਬਨੇ ਅਬੀ ਹਾਤਿਮ ਨੇ ਹਜ਼ਰਤ ਹੁਜ਼ੈਫ਼ਾ (ਰਜ਼ੀ:) ਬਾਰੇ ਰਿਵਾਇਤ ਕੀਤੀ ਹੈ ਕਿ ਉਹਨਾ ਨੇ ਇੱਕ ਵਿਅਕਤੀ ਵੇਖਿਆ ਜਿਸ ਦੇ ਹੱਥ ਵਿੱਚ ਬੁਖ਼ਾਰ ਨੂੰ ਦੂਰ ਕਰਨ ਲਈ ਦਮ ਕੀਤਾ ਹੋਇਆ ਧਾਗਾ ਬੰਨਿਆ ਹੋਇਆ ਸੀ।  ਹਜ਼ਰਤ ਹੁਜ਼ੈਫ਼ਾ (ਰਜ਼ੀ:) ਨੇ ਉਸ ਨੂੰ ਕੱਟ ਸੁੱਟਿਆ ਅਤੇ ਇਹ ਆਇਤ ਪੜ੍ਹੀ,
ਭਾਵ “ਅਤੇ ਉਹਨਾਂ ਵਿੱਚੋਂ ਅਕਸਰ (ਜਿਆਦਾਤਰ) ਲੋਕ ਅੱਲ੍ਹਾ ਤਾਅਲਾ ਤੇ ਇਮਾਨ ਲਿਆਉਣ ਦੇ ਬਾਵਜੂਦ ਵੀ ਮੁਸ਼ਰਿਕ ਹਨ (ਮਤਲਬ ਵਧੇਰੇ ਲੋਕ ਅਜਿਹੇ ਹਨ ਜਿਹੜੇ ਅੱਲਾਹ ਨੂੰ ਮੰਨਦੇ ਹਨ ਪਰ ਉਸ ਦੇ ਨਾਲ ਦੂਜਿਆਂ ਨੂੰ ਸ਼ਰੀਕ ਵੀ ਠਹਿਰਾਉਂਦੇ ਹਨ)। (ਅਲ ਕੁਰਆਨ ਸੂਰਤ ਯੁਸੁਫ਼:106)

ਇਸਦੀ ਸਨਦ ਮੁਨਕਤੇ ਹੈ ਤਫ਼ਸੀਰ ਇਬਨੇ ਅਬੀ ਹਾਤਿਮ 7/2208

ਪਰ ਹਜ਼ਰਤ ਹੁਜ਼ੈਫ਼ਾ (ਰਜ਼ੀ:) ਤੋਂ ਇੱਕ ਹੋਰ ਰਵਾਇਤ ਹਸਨ ਸਨਦ ਨਾਲ ਮਰਵੀ ਹੈ ਜੋ ਉੱਪਰ ਵਾਲੀ ਮੁਨਕਤੇ ਰਵਾਇਤ ਤੋਂ ਬੇਨਿਆਜ ਕਰ ਦਿੰਦੀ ਹੈ

ਹਜ਼ਰਤ ਹੁਜ਼ੈਫ਼ਾ (ਰਜ਼ੀ:) ਇੱਕ ਵਾਰ ਕਿਸੇ ਮਰੀਜ  ਦੀ ਅਯਾਦਤ (ਹਾਲ ਪੁੱਛਣ) ਲਈ ਗਏ । ਤਾਂ ਹੁਜ਼ੈਫ਼ਾ (ਰਜ਼ੀ:) ਨੇ ਇੱਕ ਤਵੀਜ  ਜਾਂ ਚਮੜੇ ਦਾ ਇੱਕ ਤਸਮਾ ਉਸਦੇ ਗਲੇ ਵਿੱਚ ਲਟਕਦਾ ਦੇਖਿਆ, ਅਤੇ ਤੁਰੰਤ ਇਸਨੂੰ ਉਸਦੇ (ਗਲ ਵਿੱਚੋਂ) ਤੋੜ ਦਿੱਤਾ, ਅਤੇ ਇਹ ਆਇਤ ਪੜ੍ਹੀ:

ਭਾਵ "ਅਤੇ ਉਹਨਾਂ ਵਿੱਚੋਂ ਅਕਸਰ (ਜਿਆਦਾਤਰ) ਲੋਕ ਅੱਲ੍ਹਾ ਤਾਅਲਾ ਤੇ ਇਮਾਨ ਲਿਆਉਣ ਦੇ ਬਾਵਜ਼ੂਦ ਵੀ ਮੁਸ਼ਰਿਕ ਹਨ (ਮਤਲਬ ਵਧੇਰੇ ਲੋਕ ਅਜਿਹੇ ਹਨ ਜਿਹੜੇ ਅੱਲਾਹ ਨੂੰ ਮੰਨਦੇ ਹਨ ਪਰ ਉਸ ਦੇ ਨਾਲ ਦੂਜਿਆਂ ਨੂੰ ਸ਼ਰੀਕ ਵੀ ਠਹਿਰਾਉਂਦੇ ਹਨ)। (ਸੂਰਤ ਯੂਸੁਫ਼:106)

ਅਤੇ ਇੱਕ ਰਵਾਇਤ ਵਿੱਚ ਹੈ ਕਿ ਹਜ਼ਰਤ ਹੁਜ਼ੈਫ਼ਾ (ਰਜ਼ੀ) ਨੇ ਉਸਨੂੰ ਕਿਹਾ: "ਜੇ ਤੂੰ ਇਸੇ ਹਾਲਤ ਵਿੱਚ ਮਰ ਜਾਂਦਾ  (ਭਾਵ ਤਵੀਜ  ਦੇ ਨਾਲ), ਤਾਂ ਮੈਂ ਤੇਰੇ ਜਨਾਜੇ ਦੀ ਨਮਾਜ ਨਾ ਪੜ੍ਹਦਾ।"

[ਹਦੀਸ ਸਹੀਹ ਹੈ, ਇਬਨੇ ਕਸੀਰ ਦੁਆਰਾ ਬਿਆਨ ਕੀਤਾ ਗਿਆ ਹੈ (ਅਤੇ ਇਬਨੇ ਅਬੀ ਹਾਤਿਮ ਨੇ ਆਪਣੀ ਤਫਸੀਰ: 7/2208, ਅਤ –ਤਿਰਮਿਜੀ 1535, ਅਬੂ ਦਾਊਦ 3251, ਇਬਨੇ ਹਿੱਬਾਨ 10/200, ਹਾਕਿਮ 1/65, ਮੁਸਨਦ ਅਬੀ ਅਵਾਨਾਹ 4/44, ਮੁਸਨਦ ਅਤ-ਤਯਾਲਸੀ 1896, ਅਹਿਮਦ 2/34, ਮੁਸੱਨਫ ਅਬਦੁਰ ਰਜ਼ਾਕ 15926]

ਅਤੇ ਇੱਕ ਰਵਾਇਤ ਵਿੱਚ ਹੈ ਕਿ ਹਜ਼ਰਤ ਹੁਜ਼ੈਫ਼ਾ (ਰਜ਼ੀ) ਇੱਕ ਵਾਰ ਕਿਸੇ ਮਰੀਜ ਦੀ ਅਯਾਦਤ (ਹਾਲ ਪੁੱਛਣ) ਲਈ ਗਏ ਅਤੇ ਉਸਦੀ ਬਾਂਹ ਵਿੱਚ ਇੱਕ ਧਾਗਾ ਬੰਨਿਆ ਹੋਇਆ ਸੀ। ਤਾਂ ਹਜ਼ਰਤ ਹੁਜ਼ੈਫ਼ਾ (ਰਜ਼ੀ:) ਨੇ ਕਿਹਾ ਇਹ ਕੀ ਹੈ ? ਉਸਨੇ ਕਿਹਾ: ਇੱਕ ਧਾਗਾ ਰੁਕੀਆ ਕੀਤਾ ਹੋਇਆ (ਜਿਸ ਉੱਪਰ ਦਮ ਕੀਤਾ ਹੋਇਆ ਹੈ)

ਫਿਰ ਹਜ਼ਰਤ ਹੁਜ਼ੈਫ਼ਾ (ਰਜ਼ੀ) ਨੇ ਇਸਨੂੰ ਕੱਟ ਦਿੱਤਾ ਅਤੇ ਕਿਹਾ: ਜੇ ਤੁਸੀਂ ਇਸੇ ਤਰਾਂ ਮਰ ਗਿਆ ਹੁੰਦਾ, ਮੈਂ ਤੁਹਾਡੇ ਲਈ ਨਮਾਜ ਏ ਜਨਾਜ਼ਾ ਅਦਾ ਨਾ ਕਰਦਾ
[ਹਸਨ ਮੁਸੱਨਫ ਇਬਨੇ ਅਬੀ ਸ਼ੇਅਬਾਹ 23463]

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

(1) ਛੱਲੇ ਅਤੇ ਧਾਗੇ (ਤਾਅਵੀਜ਼) ਬੰਨਣ ਦੀ ਮਨਾਹੀ ਹੈ।

(2) ਜੇ ਉਸੇ ਹਾਲਤ ਵਿੱਚ ਮਰ ਜਾਵੇ ਤਾਂ ਕਦੇ ਵੀ ਸਫ਼ਲ ਨਹੀਂ ਹੋਵੇਗਾ, ਇਸ ਤੋਂ ਪਤਾ ਲਗਦਾ ਹੈ ਕਿ ਛੋਟਾ ਸ਼ਿਰਕ ਵੀ ਵੱਡਾ ਸ਼ਿਰਕ ਬਣ ਜਾਂਦਾ ਹੈ।

(3) ਮਨੁੱਖ ਜਹਾਲਤ ਕਾਰਨ ਵੀ ਸ਼ਿਰਕ ਕਰਦਾ ਹੈ।

(4) ਇਹ ਸੰਸਾਰ ਵਿੱਚ ਲਾਭ ਦੀ ਥਾਂ ਹਾਨੀ ਪਹੁੰਚਾਉਂਦਾ ਹੈ ਜਿਵੇਂ ਕਿ ਨਬੀ (ﷺ) ਨੇ ਫ਼ਰਮਾਇਆ ਹੈ ਕਿ ਇਹ (ਤਾਅਵੀਜ਼) ਤੁਹਾਡੀ ਬਿਮਾਰੀ ਵਿੱਚ ਵਾਧਾ ਹੀ ਕਰੇਗਾ।

(5) ਜਿਹੜਾ ਵਿਅਕਤੀ ਇਹਨਾਂ ਚੀਜ਼ਾਂ ਨੂੰ ਪਹਿਣੇ ਉਸ ਨੂੰ ਕਰੜਾਈ ਨਾਲ ਰੋਕਣਾ ਚਾਹੀਦਾ ਹੈ।

(6) ਇਸ ਗੱਲ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਜਿਹੜਾ ਇਹਨਾਂ ਦੀ ਵਰਤੋਂ ਕਰੇਗਾ ਉਸ ਨੂੰ ਉਹਨਾ ਦੇ ਹੀ ਹਵਾਲੇ ਕਰ ਦਿੱਤਾ ਜਾਵੇਗਾ।

(7) ਇਹ ਗੱਲ ਵੀ ਸਪੱਸ਼ਟ ਹੈ ਕਿ ਜਿਸ ਨੇ ਤਾਅਵੀਜ਼ ਦੀ ਵਰਤੋਂ ਕੀਤੀ ਉਸ ਨੇ ਸ਼ਿਰਕ ਕੀਤਾ।

(8) ਬੀਮਾਰੀ ਆਦਿ ਲਈ ਵੀ ਤਾਅਵੀਜ਼ ਦੀ ਵਰਤੋਂ ਕਰਨਾ ਸ਼ਿਰਕ ਹੈ।

9) ਹਜ਼ਰਤ ਹੁਜ਼ੈਫ਼ਾ (ਰਜ਼ੀ:) ਦਾ ਇਹ ਆਇਤ ਪੜ੍ਹਣਾ ਇਸ ਗੱਲ ਦੀ ਦਲੀਲ ਹੈ ਕਿ ਸਹਾਬਾ ਵੱਡੇ ਸ਼ਿਰਕ ਵਾਲੀ ਆਇਤ ਨੂੰ ਛੋਟੇ ਸ਼ਿਰਕ ਵੱਜੋਂ ਪੜ੍ਹਿਆ ਕਰਦੇ ਸਨ, ਜਿਵੇਂ ਕਿ ਹਜ਼ਰਤ ਇਬਨੇ ਅੱਬਾਸ (ਰਜ਼ੀ:) ਨੇ ਸੂਰੋਹ ਅਲ-ਬਕਰਹ ਦੀ ਆਇਤ ਵਿੱਚ ਜ਼ਿਕਰ ਕੀਤਾ ਹੈ।

10) ਬੁਰੀ ਨਜ਼ਰ ਤੋਂ ਬਚਣ ਲਈ ਸਿੱਪੀ ਆਦਿ ਲਟਕਾਉਂਣਾ ਵੀ ਸ਼ਿਰਕ ਹੈ।

11) ਜਿਹੜਾ ਤਾਅਵੀਜ਼ ਦੀ ਵਰਤੋਂ ਕਰੇ ਉਸ ਦੇ ਲਈ ਬਦ-ਦੁਆ ਕਰਨਾ ਕਿ ਅੱਲਾਹ ਉਸ ਦੀ ਮੁਰਾਦ ਨੂੰ ਪੂਰੀ ਨਾ ਕਰੇ ਅਤੇ ਜਿਹੜਾ ਸਿੱਪੀ ਆਦਿ ਲਟਕਾਉਂਦਾ ਹੈ ਅੱਲਾਹ ਉਸ ਨੂੰ ਆਰਾਮ ਨਾ ਦੇਵੇ (ਭਾਵ ਠੀਕ ਨਾ ਹੋਵੇ)।

# 8.ਦਮ ਅਤੇ ਤਾਅਵੀਜ਼ ਆਦਿ ਦੀ ਵਰਤੋਂ ਦਾ ਬਿਆਨ

ਅਬੂ ਬਸ਼ੀਰ ਅਨਸਾਰੀ (ਰਜ਼ੀ:) ਦੱਸਦੇ ਹਨ ਕਿ ਉਹ ਇੱਕ ਸਫ਼ਰ ਵਿੱਚ ਨਬੀ (ﷺ) ਦੇ ਸੰਗੀ ਸਨ, ਆਪ (ﷺ) ਨੇ ਇੱਕ ਵਿਅਕਤੀ ਨੂੰ ਐਲਾਨ ਕਰਨ ਲਈ ਭੇਜਿਆ ਕਿ ਕਿਸੇ ਦੇ ਉੱਠ ਦੀ ਗਰਦਨ ਵਿੱਚ (ਬੁਰੀ ਨਜ਼ਰ ਤੋਂ ਬਚਾਉਣ ਲਈ) ਕੋਈ ਹਾਰ (ਤੰਦ[1]-ਤਾਂਤ-ਰੱਸੀ) ਆਦਿ ਨਾ ਰਹੇ, ਜੇ ਹੋਵੇ ਤਾਂ ਕੱਟ ਦਿੱਤੀ ਜਾਵੇ।

(ਬੁਖ਼ਾਰੀ 3005 ਤੇ ਮੁਸਲਿਮ 2115 )

[1.ਜਾਹਿਲੀਅਤ ਦੇ ਦੌਰ ਦੀ ਇੱਕ ਰਸਮ ਸੀ ਕਿ ਜਦ ਤੀਰ ਕਮਾਨ ਦੀ ਤੰਦ (ਤੀਰ ਸੁੱਟਣ ਲਈ ਖਿੱਚੀ ਜਾਣ ਵਾਲੀ ਤਾਰ) ਪੁਰਾਣੀ ਹੋ ਜਾਂਦੀ ਤਾਂ ਉਸਨੂੰ ਜਾਨਵਰ ਦੇ ਗਲੇ ਵਿੱਚ ਪਾ ਦਿੰਦੇ,ਉਸਨੂੰ ਬੁਰੀ ਨਜਰ ਤੋਂ ਬਚਾਉਣ ਲਈ]

ਹਜ਼ਰਤ ਅਬਦੁੱਲਾਹ ਇਬਨੇ ਮਸਊਦ (ਰਜ਼ੀ) ਆਖਦੇ ਹਨ ਕਿ ਮੈ ਸੁਣਿਆ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ

1. ਰੁਕੀਆ[1] (ਗੈਰ ਸ਼ਰਈ ਦਮ, ਝਾੜ-ਫੂਕ, ਜਾਦੂ-ਮੰਤਰ)
2. ਤਮੀਮਾ (ਤਾਅਵੀਜ਼-ਗੰਢੇ, ਕੜਾ, ਧਾਗਾ, ਸਿੱਪੀ, ਮੋਤੀ, ਮਣਕਾ ਆਦਿ ਸਰੀਰ ਦੇ ਕਿਸੇ ਅੰਗ ਉੱਤੇ ਬੰਨਣਾ)
3. ਤਿਵਾਲਾ (ਜਾਦੂ) (ਪਤੀ-ਪਤਨੀ ਵਿੱਚ ਮੁਹੱਬਤ ਪੈਦਾ ਕਰਨ ਲਈ ਕੀਤੀ ਜਾਦੂਗਰੀ) ਆਦਿ ਸਭ ਕੁੱਝ ਸ਼ਿਰਕ ਹਨ।

(ਇਸਨਾਦ ਸਹੀ ਅਬੂ-ਦਾਊਦ 3883 , ਇਬਨੇ ਮਾਜਾ 3530 ਸ਼ੇਖ਼ ਅਲਬਾਨੀ ਨੇ ਸਹੀ ਕਿਹਾ ਹੈ ਅਸ ਸਹੀਹਾ 331)।

[1. ਰੁਕੀਆ (ਦਮ ਕਰਨਾ)

1.ਇਹ ਸ਼ਰਈ (ਜਿਸ ਦੀ ਸ਼ਰੀਅਤ ਵਿੱਚ ਇਜਾਜਤ ਹੈ) [ਇਸ ਵਿੱਚ ਉਹ ਤਰੀਕੇ ਅਤੇ ਅਮਲ ਹੁੰਦੇ ਹਨ ਜੋ ਕੁਰਆਨ ਅਤੇ ਹਦੀਸ ਵਿੱਚ ਆਏ ਹਨ ਜਿਵੇਂ ਕਿ ਫ਼ਲਕ ਅਤੇ ਨਾਸ ਦੋਵੇਂ ਕੁਰਆਨੀ ਸੂਰਤਾਂ ਅਤੇ ਨਬੀ (ﷺ) ਦੁਆਰਾ ਸਿਖਾਈਆਂ ਗਈਆਂ

ਦੁਆਵਾਂ ਆਦਿ ਖੁਦ ਪੜ੍ਹ ਕੇ ਆਪਣੇ ਆਪ ਜਾਂ ਆਪਣੇ ਛੋਟੇ ਬੱਚਿਆਂ ਤੇ ਦਮ ਕਰਨਾ] ਅਤੇ

2. ਗੈਰ ਸ਼ਰਈ (ਜਿਸ ਦੀ ਸ਼ਰੀਅਤ ਵਿੱਚ ਇਜਾਜਤ ਨਹੀਂ ਹੈ) [ਜਿਵੇਂ ਕਿ ਅਜਿਹੇ ਸ਼ਬਦ, ਤਾਵੀਜ, ਅਤੇ ਅਮਲ ਨਾਲ ਦਮ ਕਰਨਾ ਜਿਸਦੇ ਵਿੱਚ ਕੁਫ਼ਰ ਅਤੇ ਸ਼ਿਰਕ ਦੀ ਮਿਲਾਵਟ ਹੋਵੇ, ਅਜਿਹਾ ਗੈਰ ਸ਼ਰਈ ਦਮ ਕਰਨ ਵਾਲੇ ਲੋਕ ਜਾਦੂਗਰ ਜਾਂ ਸੌਕਤੇ-ਬਾਜ (ਧੋਖੇਬਾਜ) ਹੁੰਦੇ ,ਅਤੇ ਇਹ ਅਕਸਰ ਜਿੰਨਾਂ ਅਤੇ ਸ਼ੈਤਾਨਾਂ ਨੂੰ ਖੁੱਸ ਕਰਨ ਲਈ ਕਈ ਤਰ੍ਹਾਂ ਦੇ ਗੰਦੇ,ਘਟੀਆ ਅਤੇ ਸ਼ੈਤਾਨੀ ਅਮਲ ਕਰਦੇ ਅਤੇ ਜਿਹਨਾਂ ਦੇ ਇਲਾਜ ਦਾ ਦਾਆਵਾ ਕਰਦੇ ਹਨ ਉਹਨਾਂ ਤੋਂ ਵੀ ਕਰਵਾਉਂਦੇ ਹਨ]

[ਪੂਰੀ ਹਦੀਸ ਇਸ ਤਰਾਂ ਹੈ

ਅਬਦੁੱਲਾ ਇਬਨੇ ਮਸਊਦ ਦੀ ਪਤਨੀ ਜ਼ੈਨਬ ਨੇ ਦੱਸਿਆ ਕਿ ਅਬਦੁੱਲਾ ਨੇ ਕਿਹਾ: ਮੈਂ ਅੱਲ੍ਹਾ ਦੇ ਨਬੀ (ਸ) ਨੂੰ ਇਹ ਕਹਿੰਦੇ ਸੁਣਿਆ: ਰੁਕੀਆ, ਤਮੀਮਾ, ਤਿਵਾਲਾ ਸਭ ਸ਼ਿਰਕ ਹਨ। ਮੈਂ (ਪਤਨੀ ਜ਼ੈਨਬ ਨੇ) ਪੁੱਛਿਆ: ਤੁਸੀਂ ਅਜਿਹਾ ਕਿਉਂ ਕਹਿੰਦੇ ਹੋ? ਮੈਂ ਅੱਲ੍ਹਾ ਦੀ ਸੌਂਹ ਖਾਂਦੀ ਹਾਂ, ਜਦੋਂ ਮੇਰੀ ਅੱਖ ਦਰਦ ਦੀ ਸਿੱਦਤ ਨਾਲ ਡਿਗਦੀ ਜਾਂਦੀ ਸੀ, ਮੈਂ ਉਸ ਯਹੂਦੀ ਔਰਤ ਕੋਲ ਦਮ ਕਰਵਾਉਣ ਜਾਂਦੀ ਸੀ। ਜਦੋਂ ਉਸਨੇ ਮੇਰੇ 'ਤੇ ਦਮ ਕੀਤਾ, ਤਾਂ ਇਹ (ਅੱਖ ਦਾ ਦਰਦ) ਸ਼ਾਂਤ ਹੋ ਗਿਆ।

ਅਬਦੁੱਲਾ ਨੇ ਕਿਹਾ: ਇਹ ਸਿਰਫ ਸ਼ੈਤਾਨ ਦਾ ਕੰਮ ਸੀ ਜੋ ਇਸਨੂੰ (ਅੱਖ ਨੂੰ) ਆਪਣੇ ਹੱਥ ਨਾਲ (ਛੂੰਹਦਾ ਸੀ), ਅਤੇ ਜਦੋਂ ਉਸਨੇ ਇਸ 'ਤੇ ਦਮ ਕੀਤਾ ਤਾਂ ਉਹ (ਸ਼ੈਤਾਨ) ਹਟ ਗਿਆ।[1] ਤੁਹਾਨੂੰ ਸਿਰਫ਼ ਇਹ ਕਹਿਣ ਦੀ ਲੋੜ ਹੈ ਜਿਵੇਂ ਕਿ ਅੱਲ੍ਹਾ ਦੇ ਨਬੀ (ﷺ) ਨੇ ਕਿਹਾ ਸੀ: ਹੇ ਮਨੁੱਖਾਂ ਦੇ ਰੱਬ, ਬਿਮਾਰੀ ਨੂੰ ਦੂਰ ਕਰੋ, ਅਤੇ ਸ਼ਿਫ਼ਾ ਦੇ, ਤੂੰ ਹੀ ਸ਼ਿਫ਼ਾ ਦੇਣ ਵਾਲਾ ਹੈਂ। ਅਜਿਹੀ ਸ਼ਿਫ਼ਾ ਜੋ ਕੋਈ ਰੋਗ ਨਹੀਂ ਛੱਡਦੀ ।

(ਸੁਨਨ ਅਬੂ ਦਾਊਦ 3883 ਸਹੀ ਅਲ ਅਲਬਾਨੀ)

(1. ਤਾਂ ਕੇ ਸ਼ੈਤਾਨ ਤੁਹਾਡਾ ਇਮਾਨ ਖਰਾਬ ਕਰ ਸਕੇ)

ਹਜ਼ਰਤ ਅਬਦੁੱਲਾਹ ਬਿਨ ਹਕੀਮ (ਰਜ਼ੀ:) ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਜਿਸ ਨੇ ਕੋਈ ਚੀਜ਼ ਲਟਕਾਈ ਤਾਂ ਉਸਨੂੰ ਉਸੇ ਦੇ ਹਵਾਲੇ ਕਰ ਦਿੱਤਾ ਜਾਵੇਗਾ।
(ਸ਼ੇਖ ਅਲਬਾਨੀ ਨੇ ਹਸਨ ਕਿਹਾ ਹੈ ਗਾਇਤ ਅਲ-ਮਰਾਮ 297)
(ਅਹਿਮਦ 18781,18786 ਤੇ ਤਿਰਮਿਜ਼ੀ 2072 )

ਅਹਿਮਦ ਬਿਨ ਰੁਵੈਫ਼ਾ (ਰਜ਼ੀ:) ਬਿਆਨ ਕਰਦੇ ਹਨ ਕਿ ਮੈਨੂੰ ਨਬੀ (ﷺ) ਨੇ ਫ਼ਰਮਾਇਆ ਕਿ ਐ ਰੁਵੈਫ਼ਾ! ਸ਼ਾਇਦ ਕਿ ਤੁਸੀਂ ਇੱਕ ਲੰਮੇ ਸਮੇਂ ਲਈ ਜੀਵਿਤ ਰਹੋ। ਸੋ ਤੁਸੀਂ ਲੋਕਾਂ ਨੂੰ ਇਹ ਦੱਸ ਦੇਣਾ ਕਿ ਜਿਸ ਨੇ ਆਪਣੀ ਦਾੜ੍ਹੀ ਵਿੱਚ ਗੰਢ ਬੰਨੀ ਜਾਂ ਤੰਦ[1] ਗਰਦਨ ਵਿੱਚ ਲਟਕਾਈ ਜਾਂ ਗੋਬਰ ਜਾਂ ਹੱਡੀ ਨਾਲ ਇਸਤੰਜਾ ਕੀਤਾ ਤਾਂ ਨਬੀ (ﷺ) ਉਸ ਤੋਂ ਬਰੀ ਹਨ।
(ਇਸਨਾਦ ਸਹੀ ਅਬੁ-ਦਾਊਦ 36, ਨਸਾਈ 5067 , ਸ਼ੇਖ ਅਲਬਾਨੀ ਨੇ ਸਹੀ ਕਿਹਾ ਮਿਸ਼ਕਾਤ 351)
[1.ਬੁਰੀ ਨਜਰ ਜਾਂ ਬਿਮਾਰੀ ਨੂੰ ਦੂਰ ਕਰਨ ਲਈ ਜਾਂ ਬਿਮਾਰੀ ਤੋਂ ਬਚਣ ਲਈ ਗਰਦਨ ਵਿੱਚ ਲਟਕਾਈ ਗਈ ਤਾਵੀਜ,ਧਾਗਾ,ਤਾਂਤ, ਤੰਦ ਆਦਿ]

ਹਜ਼ਰਤ ਸਈਦ ਬਿਨ ਜ਼ੁਬੈਰ (ਰਹਿ:) ਆਖਦੇ ਹਨ ਕਿ ਜਿਸਨੇ ਕਿਸੇ ਮਨੁੱਖ ਦੇ ਤਾਅਵੀਜ਼ ਨੂੰ ਕੱਟਿਆ ਤਾਂ ਇੰਜ ਹੈ ਕਿ ਜਿਵੇਂ ਕਿ ਉਸ ਨੇ ਇੱਕ ਗ਼ੁਲਾਮ ਨੂੰ ਆਜ਼ਾਦ ਕੀਤਾ।
(ਇਸਨਾਦ ਜਈਫ਼ ਮੁਸੱਨਫ਼ ਇਬਨੇ ਅਬੀ ਸ਼ੈਬਾਅ)

[ਪਰ ਇਸਦੀ ਇੱਕ ਦੂਸਰੀ ਰਵਾਇਤ ਜਿਸਦੇ ਅਲਫਾਜ ਇਹ ਹਨ
ਸਈਦ ਬਿਨ ਜ਼ੁਬੈਰ ਨੇ "ਇੱਕ ਵਿਅਕਤੀ ਨੂੰ ਬੈਤੁਲਾਹ ਦਾ ਤਵਾਫ਼ ਕਰਦੇ ਦੇਖਿਆ ਜਿਸਨੇ ਆਪਣੇ ਗਲੇ ਵਿੱਚ ਮਣਕੇ ਪਾਏ ਹੋਏ ਸਨ ਤਾਂ ਸਈਦ ਬਿਨ ਜ਼ੁਬੈਰ ਨੇ ਇਸਨੂੰ ਕੱਟ ਦਿੱਤਾ।" ਮੁਸੰਨਫ਼ ਇਬਨੇ ਅਬੀ ਸ਼ੇਬਾਹ 23473 ਸਹੀ ਸਨਦ ਨਾਲ ਹੈ ]

ਹਜ਼ਰਤ ਵਕੀਅ (ਰਹਿ:) ਨੇ ਇਸ ਨੂੰ ਰਿਵਾਇਤ ਕੀਤਾ ਹੈ ਅਤੇ ਹਜ਼ਰਤ ਇਬਰਾਹੀਮ ਨਖ਼ਈ (ਰਹਿ:) ਕਹਿੰਦੇ ਹਨ ਕਿ ਪਹਿਲਾਂ ਦੇ ਆਲਿਮ (ਇਬਨੇ ਮਸਊਦ ਅਤੇ ਉਹਨਾਂ ਦੇ ਸਾਥੀ) ਹਰ ਪ੍ਰਕਾਰ ਦੇ ਤਾਅਵੀਜ਼ਾਂ ਨੂੰ ਨਾ-ਪਸੰਦ ਕਰਦੇ ਸੀ ਭਾਵੇਂ ਉਹ ਕੁਰਆਨ ਵਿੱਚੋਂ ਹੋਣ ਜਾਂ ਇਸ ਤੋਂ ਇਲਾਵਾ
(ਮੁਸੰਨਫ਼ ਇਬਨੇ  ਅਬੀ ਸ਼ੇਬਾਹ 23467)
ਹਜ਼ਰਤ ਇਬਰਾਹੀਮ ਨਖ਼ਈ (ਰਹਿ) ਇਸਨੂੰ ਨਾ ਪਸੰਦ ਕਰਦੇ ਸਨ
[ਮੁਸੰਨਫ਼ ਇਬਨੇ ਅਬੀ ਸ਼ੇਬਾਹ 23476]

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਹਰ ਪ੍ਰਕਾਰ ਦਾ ਤਾਅਵੀਜ਼ ਸ਼ਿਰਕ ਹੈ।

2) ਬੁਰੀ ਨਜ਼ਰ ਅਤੇ ਜ਼ਹਿਰੀਲੇ ਜਾਨਵਰਾਂ ਦੇ ਕੱਟਣ ਉੱਤੇ ਗ਼ੈਰ ਸ਼ਿਰਕੀਆ(ਜਿਸ ਵਿੱਚ ਸ਼ਿਰਕ ਨਾ ਹੋਵੇ) ਕਲਾਮ ਰਾਹੀਂ ਦਮ ਕਰਨਾ ਸ਼ਿਰਕ ਵਿੱਚ ਨਹੀਂ ਆਉਂਦਾ।

3) ਜਾਨਵਰਾਂ ਨੂੰ ਬੁਰੀ ਨਜ਼ਰ ਤੋਂ ਬਚਾਉਣ ਲਈ ਤੰਦ ਪਾਉਣਾ ਸ਼ਿਰਕ ਹੈ।

4) ਤੰਦ ਲਟਕਾਉਣ ਵਾਲੇ ਲਈ ਕਰੜੀ ਚਿਤਾਵਨੀ।

5) ਉਸ ਵਿਅਕਤੀ ਨੂੰ ਸਵਾਬ ਜਿਹੜਾ ਕਿਸੇ ਦਾ ਤਾਅਵੀਜ਼ ਕੱਟ ਦੇਵੇ।

6) ਇਬਰਾਹੀਮ ਨਖ਼ਈ (ਰਹਿ:) ਦਾ ਇਹ ਕਹਿਣਾ ਕਿ ਪਹਿਲੇ ਲੋਕ ਤਾਅਵੀਜ਼ਾਂ ਨੂੰ ਮਕਰੂਹ ਸਮਝਦੇ ਸਨ, ਭਾਵੇਂ ਉਹ ਕੁਰਆਨ ਵਿੱਚੋਂ ਹੋਵੇ ਜਾਂ ਉਸ ਤੋਂ ਇਲਾਵਾ

# 9. ਰੁੱਖਾਂ ਜਾਂ ਪੱਥਰਾਂ ਆਦਿ ਤੋਂ ਬਰਕਤ ਪ੍ਰਾਪਤ ਕਰਨ ਦਾ ਬਿਆਨ

ਅੱਲਾਹ ਤਾਅਲਾ  ਸੂਰੇਹ ਅਨ-ਨਜਮ ਦੀ ਆਇਤ 19 ਵਿੱਚ ਫ਼ਰਮਾਉਂਦਾ ਹੈ
ਕੀ ਤੁਸੀਂ ਕਦੇ ਲਾਤ ਤੇ ਉੱਜ਼ਾ ਅਤੇ ਤੀਜੇ ਮਨਾਤ (ਨਾਂ ਦੇ ਬੁੱਤਾਂ ) ਦੀ ਹਕੀਕਤ ਉੱਤੇ ਸੋਚ-ਵਿਚਾਰ ਕੀਤਾ ਹੈ?

ਕੁਰਆਨ ਵਿੱਚ ਸੂਰੇਹ ਆਰਾਫ਼ ਆਇਤ 138 ਵਿੱਚ ਅੱਲਾਹ ਤਾਅਲਾ  ਦਾ ਫ਼ਰਮਾਨ ਹੈ  ਭਾਵ ਕਿ (ਐ ਮੂਸਾ ਅਲੈ:!) ਸਾਡੇ ਲਈ ਵੀ ਇੱਕ ਅਜਿਹਾ ਇਲਾਹ[1] ਬਣਾ ਦਿਓ ਜਿਵੇਂ ਇਹਨਾਂ ਦੇ ਇਲਾਹ ਹਨ। (ਮੂਸਾ ਅਲੈ:) ਨੇ ਕਿਹਾ ਕਿ ਤੁਸੀਂ ਲੋਕ ਤਾਂ ਨਿਰੇ ਜਾਹਿਲ ਹੋ।
[1. ਇਲਾਹ -ਜਿਸ ਦੀ ਇਬਾਦਤ ਕੀਤੀ ਜਾਵੇ ,ਸੱਚਾ ਅਤੇ ਬਰਹੱਕ ਇਲਾਹ ਸਿਰਫ਼ ਇੱਕੋ-ਇੱਕ ਅੱਲ੍ਹਾ ਸੁਬਹਾਨਾ ਵ ਤਾਅਲਾ ਹੈ]

ਹਜ਼ਰਤ ਅਬੂ-ਵਾਕਿਦ ਲੈਸੀ (ਰਜ਼ੀ:) ਦੱਸਦੇ ਹਨ ਕਿ ਅਸੀਂ ਨਬੀ (ﷺ) ਦੇ ਸੰਗ ਹੁਨੈਨ ਦੀ ਜੰਗ ਲਈ ਨਿੱਕਲੇ ਅਤੇ ਹਜੇ ਅਸੀਂ ਨਵੇਂ-ਨਵੇਂ ਮੁਸਲਮਾਨ ਹੋਏ ਸੀ। ਰਸਤੇ ਵਿੱਚ ਇੱਕ ਥਾਂ ਬੇਰੀ ਦਾ ਰੁੱਖ ਆਇਆ। ਜਿਸ ਨੂੰ “ਜ਼ਾਤ-ਏ ਅਨਵਾਤ” ਕਿਹਾ ਜਾਂਦਾ ਸੀ। ਮੁਸ਼ਰਿਕ ਲੋਕ ਉਸ ਥਾਂ ਐਤਕਾਫ਼ ਭਾਵ ਬੈਠਦੇ-ਰੁਕਿਆ ਕਰਦੇ ਸਨ ਅਤੇ ਆਪਣੇ ਹਥਿਆਰਾਂ ਨੂੰ ਬਰਕਤ ਪ੍ਰਾਪਤ ਕਰਨ ਲਈ ਉੱਥੇ ਲਟਕਾਉਂਦੇ ਸੀ। ਚੱਲਦੇ ਚੱਲਦੇ ਅਸੀਂ ਵੀ ਇੱਕ ਬੇਰੀ ਦੇ ਕੋਲ ਦੀ ਲੰਘੇ ਅਤੇ ਅਸੀਂ ਆਖਿਆ ਕਿ ਐ ਅੱਲਾਹ ਦੇ ਰਸੂਲ (ﷺ)  ! ਸਾਡੇ ਲਈ ਵੀ ਇੱਕ ‘ਜ਼ਾਤ-ਏ-ਅਨਵਾਤ" (ਬਰਕਤਾਂ ਵਾਲੀ ਥਾਂ) ਬਣਾ ਦਿਓ ਜਿਵੇਂ ਕਿ ਮੁਸ਼ਰਿਕਾਂ ਦੇ ਲਈ ਹੈ। ਸੋ ਨਬੀ (ﷺ) ਨੇ ਆਖਿਆ ਅੱਲਾਹੂ ਅਕਬਰ ਇਹੋ ਤਾਂ ਪਿਛਲੀਆਂ ਕੌਮਾਂ ਦੇ ਰਾਹ ਹਨ, ਕਸਮ ਉਸ ਜ਼ਾਤ ਦੀ ਜਿਸ ਦੇ ਹੱਥ ਵਿੱਚ ਮੇਰੀ ਜਾਨ  ਹੈ, ਤੁਸੀਂ ਉਹੀਓ ਗੱਲ ਆਖੀ ਹੈ ਜਿਹੜੀ ਬਨੀ ਇਸਰਾਈਲ ਦੇ ਲੋਕਾਂ ਨੇ ਹਜ਼ਰਤ ਮੂਸਾ (ਅਲੈ:) ਨੂੰ ਆਖੀ ਸੀ ਕਿ ਸਾਡੇ ਲਈ ਵੀ

ਇੱਕ ਅਜਿਹਾ ਇਲਾਹ ਬਣਾ ਦਿਓ ਜਿਵੇਂ ਕਿ ਉਹਨਾ ਦੇ ਹਨ। ਫੇਰ ਫ਼ਰਮਾਇਆ ਕਿ ਤੁਸੀਂ ਅਵੱਸ਼ (ਨਿਸਚਿਤ) ਹੀ ਪਿਛਲੀਆਂ ਉੱਮਤਾਂ ਦੇ ਤਰੀਕਿਆਂ ਉੱਤੇ ਚੱਲੋਗੇ। (ਤਿਰਮਿਜ਼ੀ 2180 ਇਮਾਮ ਤਿਰਮਿਜ਼ੀ ਨੇ ਕਿਹਾ ਹਸਨ ਸਹੀ , ਸ਼ੇਖ ਅਲਬਾਨੀ ਨੇ ਸਹੀ ਕਿਹਾ , ਮੁਸਨਦ ਅਹਿਮਦ 21897)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਸੂਰੇਹ ਅਨ-ਨਜਮ ਦੀ ਆਇਤ ਦੀ ਤਫ਼ਸੀਰ।

2) ਸਹਾਬਾ-ਏ-ਕਰਾਮ (ਰਜ਼ੀ:) ਨੇ ਜੋ ਮੰਗਿਆ ਸੀ ਉਸ ਦੀ ਹਕੀਕਤ।

3) ਉਹਨਾ ਨੇ ਅਮਲੀ ਰੂਪ ਵਿੱਚ ਅਜਿਹਾ ਨਹੀਂ ਕੀਤਾ ਸੀ।

4) ਸਹਾਬਾ-ਏ-ਕਰਾਮ (ਰਜ਼ੀ:) ਦਾ ਉਦੇਸ਼ ਕੇਵਲ ਅੱਲਾਹ ਦੇ ਨੇੜੇ ਹੋਣਾ ਸੀ। ਉਹ ਸਮਝਦੇ ਸਨ ਕਿ ਇਸ ਚੀਜ਼ ਨੂੰ ਅੱਲਾਹ ਪਸੰਦ ਕਰਦਾ ਹੈ।

5) ਜਦੋਂ ਕੁੱਝ ਸਹਾਬਾ-ਏ-ਕਰਾਮ (ਰਜ਼ੀ:) ਉਸ ਗੱਲ ਨੂੰ ਨਾ ਸਮਝ ਸਕੇ ਤਾਂ ਦੂਜਿਆਂ ਦਾ ਨਾ ਸਮਝਣਾ ਕੋਈ ਹੈਰਾਨੀ ਵਾਲੀ ਗੱਲ ਨਹੀਂ ਸੀ।

6) ਸਹਾਬਾ-ਏ-ਕਰਾਮ (ਰਜ਼ੀ:) ਦੇ ਨੇਕ ਅਮਲ ਦੇ ਬਦਲੇ 'ਚ ਮੁਗ਼ਫਿਰਤ ਦਾ ਜਿਹੜਾ ਵਾਅਦਾ ਦਿੱਤਾ ਗਿਆ ਹੈ ਉਹ ਦੂਜੇ ਲੋਕਾਂ ਦੇ ਲਈ ਨਹੀਂ ਹੈ।

7) ਨਬੀ (ﷺ) ਨੇ ਉਹਨਾ ਲੋਕਾਂ ਨੂੰ ਕਮਜ਼ੋਰ ਨਹੀਂ ਸਮਝਿਆ ਸਗੋਂ ਉਹਨਾਂ ਦੀ ਗੱਲ ਨੂੰ ਰੱਦ ਕਰਦੇ ਹੋਏ ਫ਼ਰਮਾਇਆ "ਅੱਲਾਹੁ ਅਕਬਰ' ਇਹੋ ਰਾਹ ਹਨ ਅਤੇ ਤੁਸੀਂ ਵੀ ਪਹਿਲੇ ਲੋਕਾਂ ਦੇ ਰਸਤੇ ਦੇ ਪਿੱਛੇ ਚੱਲੋਗੇ, ਤਾਂ ਇਹਨਾਂ ਤਿੰਨਾ ਕੰਮਾਂ ਦੇ ਮਾਮਲੇ ਦੀ ਸਖ਼ਤੀ ਖੁੱਲ੍ਹ ਕੇ ਫ਼ਰਮਾਈ।

8) ਵੱਡੀ ਗੱਲ ਜੋ ਕਿ ਮੁੱਖ ਉਦੇਸ਼ ਹੈ ਆਪ (ﷺ) ਨੇ ਦੱਸਿਆ ਕਿ ਇਹਨਾਂ ਦੀ ਫ਼ਰਮਾਇਸ਼ ਬਨੀ-ਇਸਰਾਈਲ ਦੀ ਫ਼ਰਮਾਇਸ਼ ਵਾਂਗ ਹੈ। ਉਹਨਾ ਨੇ ਹਜ਼ਰਤ ਮੂਸਾ (ਅਲੈ:) ਨੂੰ ਕਿਹਾ ਸੀ ਕਿ ਸਾਡੇ ਲਈ ਵੀ ਕੋਈ ਇਲਾਹ ਬਣਾਓ।

9) ਅਜਿਹੇ ਤਬੱਰੁਕਾਂ ਦਾ ਇਨਕਾਰ ਵੀ "ਲਾ ਇਲਾਹਾ ਇਲ-ਲਲਲਾਹ" ਦੇ ਅਰਥਾਂ 'ਚ ਦਾਖ਼ਿਲ ਹੈ ਅਤੇ ਇਹ ਗੱਲ ਸਹਾਬਾ-ਏ ਕਰਾਮ (ਰਜ਼ੀ:) ਤੋਂ ਵੀ ਆਪਣੀ ਬਾਰੀਕੀ ਕਾਰਨ ਗੁਪਤ ਸੀ।

10) ਆਪ (ﷺ) ਦਾ ਫ਼ਤਵੇ 'ਤੇ ਕਸਮ ਖਾਣਾ ਜਦੋਂ ਕਿ ਆਪ (ﷺ) ਬਿਨਾਂ ਜ਼ਰੂਰਤ ਕਸਮ ਨਾ ਖਾਂਦੇ ਸੀ।

11) "ਸ਼ਿਰਕ-ਏ-ਅਕਬਰ" (ਵੱਡਾ ਸ਼ਿਰਕ) ਵੀ ਹੁੰਦਾ ਹੈ ਅਤੇ "ਸ਼ਿਰਕ-ਏ ਅਸਗ਼ਰ" (ਛੋਟਾ ਸ਼ਿਰਕ) ਵੀ ਕਿਉਂਕਿ ਸਹਾਬਾ (ਰਜ਼ੀ:) ਇਹ ਕਹਿਣ ਨਾਲ ਮੁਰਤਦ ਨਹੀਂ ਸੀ ਹੋ ਜਾਂਦੇ, ਭਾਵ ਇਸਲਾਮ ਵਿੱਚੋਂ ਨਿਕਲ ਨਹੀਂ ਸੀ ਜਾਂਦੇ।

12) ਉਹਨਾ ਦੀ ਇਹ ਗੱਲ ਕਿ ਅਸੀਂ ਹੁਣੇ ਨਵੇਂ-ਨਵੇਂ ਮੁਸਲਮਾਨ ਹੋਏ ਸੀ। ਇਸ ਤੋਂ ਪਤਾ ਚਲਦਾ ਹੈ ਕਿ ਦੂਜੇ ਸਹਾਬਾ-ਏ-ਕਰਾਮ (ਰਜ਼ੀ:) ਇਹਨਾਂ ਗੱਲਾਂ ਨੂੰ ਜਾਣਦੇ ਸਨ।

13) ਹੈਰਾਨੀ ਦੇ ਸਮੇਂ "ਅੱਲਾਹੂ ਅਕਬਰ" ਕਿਹਾ, ਇਸ ਤੋਂ ਉਹਨਾ ਲੋਕਾਂ ਦਾ ਸੁਧਾਰ ਹੁੰਦਾ ਹੈ ਜਿਹੜੇ ਇਸ ਨੂੰ ਮਕਰੂਹ ਜਾਣਦੇ ਹਨ।

14) ਸ਼ਿਰਕ ਨੂੰ ਰੱਦ ਕਰਨ ਲਈ ਹਰ ਪ੍ਰਕਾਰ ਦੇ ਸਾਧਨਾਂ ਦੀ ਵਰਤੋਂ ਕਰਨਾ।

15) ਜਾਹਿਲ ਲੋਕਾਂ ਨਾਲ ਮੇਲ-ਜੋਲ ਦੀ ਮਨਾਹੀ।

16) ਵਿੱਦਿਆ ਪ੍ਰਾਪਤ ਕਰਦੇ ਸਮੇਂ ਕਿਸੇ ਮਜਬੂਰੀ ਕਾਰਨ ਅਧਿਆਪਕ ਦਾ ਵਿੱਦਿਆਰਥੀਆਂ ਨਾਲ ਨਾਰਾਜ਼ ਹੋਣਾ।

17) “ਇੰਨਹਸ ਸੁਨਨ" ਆਖ਼ ਕੇ ਆਪ (ﷺ) ਨੇ ਇੱਕ ਆਮ ਅਸੂਲ ਬਿਆਨ ਕਰ ਦਿੱਤਾ।

18) ਇਹ ਨਬੂਵਤ ਦੀਆਂ ਨਿਸ਼ਾਨੀਆਂ ਵਿੱਚੋਂ ਇੱਕ ਹੈ, ਜਿਵੇਂ ਕਿ ਆਪ (ﷺ) ਨੇ ਫ਼ਰਮਾਇਆ ਕਿ ਇਸੇ ਤਰ੍ਹਾਂ ਹੋ ਰਿਹਾ ਹੈ।

19) ਕੁਰਆਨ ਮਜੀਦ ਵਿੱਚ ਅੱਲਾਹ ਤਾਅਲਾ  ਨੇ ਜਿਹੜੇ ਅਮਲਾਂ ਕਾਰਨ ਯਹੂਦੀਆਂ ਤੇ ਈਸਾਈਆਂ ਦੀ ਨਿੰਦਾ ਕੀਤੀ ਹੈ ਉਹ ਸਾਡੇ ਲਈ ਵੀ ਇੱਕ ਚਿਤਾਵਨੀ ਹੈ।

20) ਇਹ ਗੱਲ ਸਪੱਸ਼ਟ ਹੈ ਕਿ ਹਰ ਇਬਾਦਤ ਦੀ ਨੀਂਹ ਅੱਲਾਹ ਦੇ ਹੁਕਮਾਂ ‘ਤੇ ਹੈ। ਸੋ ਇਸ ਵਿੱਚ ਕਬਰ ਦੇ ਮਸਲਿਆਂ ‘ਤੇ ਧਿਆਨ ਕਰਵਾਇਆ ਗਿਆ ਹੈ, ਜਿਵੇਂ ਕਿ ਤੇਰਾ ਰੱਬ ਕੌਣ ਹੈ? ਪ੍ਰਸ਼ਨ ਸਪੱਸ਼ਟ ਹੈ। ਤੇਰਾ ਨਬੀ ਕੌਣ ਹੈ? ਤਾਂ ਇਹ ਆਪ (ﷺ) ਦੇ ਗ਼ੈਬ ਸੰਬੰਧੀ ਜਾਨਣ ਦੇ ਬਾਰੇ ਭਵਿੱਖਬਾਣੀ ਹੈ। ਅਤੇ ਤੇਰਾ ਦੀਨ ਕੀ ਹੈ ? ਤਾਂ ਇਹ ਉਹਨਾ ਦੀ ਮੰਗ ‘ਤੇ (ਅਜ-ਅਲੱਲਨਾ ਇਲਾਹੰਨ) ਦਲੀਲ ਰੱਖਦਾ ਹੈ।

21) ਅਹਿਲੇ ਕਿਤਾਬ ਦਾ ਤਰੀਕਾ ਮੁਸ਼ਰਿਕਾਂ ਦੇ ਤਰੀਕੇ ਵਾਂਗ ਨਿੰਦਨਯੋਗ ਹੈ।

22) ਜਿਹੜਾ ਵਿਅਕਤੀ ਅਜੇ ਨਵਾਂ-ਨਵਾਂ ਮੁਸਲਮਾਨ ਹੋਇਆ ਹੋਵੇ, ਤਾਂ ਉਸ ਵਿੱਚ ਆਪਣੀ ਪੁਰਾਣੀ ਇਬਾਦਤ ਦਾ ਕੁੱਝ ਨਾ ਕੁੱਝ ਅਸਰ ਬਾਕੀ ਰਹਿਣਾ ਸੁਭਾਵਿਕ ਹੈ। ਜਿਵੇਂ ਕਿ ਇਸ ਗੱਲ ਤੋਂ ਸਪੱਸ਼ਟ ਹੁੰਦਾ ਹੈ: (ਵ-ਨਹਨੁ ਹੁਦਾਸਾਓ  ਅਹਦੀ ਬਿਕੁਫਰੀ)

# 10. ਗ਼ੈਰ ਅੱਲਾਹ ਦੇ ਲਈ ਕੁਰਬਾਨੀ (ਜ਼ਿਬਹ) ਕਰਨ ਦਾ ਹੁਕਮ

ਸੂਰੇਹ ਅਲ-ਅਨਆਮ ਆਇਤ 162 ਵਿੱਚ ਅੱਲਾਹ ਤਾਅਲਾ ਫ਼ਰਮਾਉਂਦੇ ਹਨ:
ਭਾਵ "ਆਪ (ਮੁਹੰਮਦ (ﷺ) !) ਆਖ ਦਿਓ ਕਿ ਬੇ-ਸ਼ੱਕ ਮੇਰੀ ਨਮਾਜ਼ ਤੇ ਮੇਰੀ ਇਬਾਦਤ, ਮੇਰਾ ਜਿਉਣਾ ਤੇ ਮੇਰਾ ਮਰਨਾ, ਇਹ ਸਭ ਕੇਵਲ ਅੱਲਾਹ ਦੇ ਲਈ ਹੀ ਹੈ ਜਿਹੜਾ ਕੁਲ ਜਹਾਨਾਂ ਦਾ ਰੱਬ ਹੈ, ਉਸ ਦਾ ਕੋਈ ਸ਼ਰੀਕ ਨਹੀਂ।"

ਅਤੇ ਅੱਗੇ ਸੂਰੇਹ ਅਲ-ਕੌਸਰ ਦੀ ਆਇਤ 2 ਵਿੱਚ ਫ਼ਰਮਾਇਆ ਹੈ:
ਭਾਵ "ਸੋ ਤੂੰ ਆਪਣੇ ਰੱਬ ਦੇ ਲਈ ਨਮਾਜ਼ ਪੜ੍ਹ ਅਤੇ ਕੁਰਬਾਨੀ ਕਰ"।

ਹਜ਼ਰਤ ਅਲੀ (ਰਜ਼ੀ:) ਆਖ਼ਦੇ ਹਨ ਕਿ ਨਬੀ ((ﷺ) ) ਨੇ ਮੈਨੂੰ ਚਾਰ ਗੱਲਾਂ ਦੱਸੀਆਂ ਕਿ
(1) ਜਿਹੜਾ ਵਿਅਕਤੀ ਅੱਲਾਹ ਦੇ ਨਾਂ ਤੋਂ ਛੁੱਟ ਕਿਸੇ ਹੋਰ ਦੇ ਲਈ ਜਾਨਵਰ ਜ਼ਿਬਹ (ਭਾਵ ਕੁਰਬਾਨੀ) ਕਰੇ ਉਸ ਉੱਤੇ ਅੱਲਾਹ ਦੀ ਲ਼ਾਅਨਤ।
(2) ਜਿਹੜਾ ਆਪਣੇ ਮਾਪਿਆਂ ਉੱਤੇ ਲ਼ਾਅਨਤ ਕਰੇ ਉਸ ਉੱਤੇ ਅੱਲਾਹ ਦੀ ਲ਼ਾਅਨਤ।
(3) ਜਿਹੜਾ ਵਿਅਕਤੀ ਕਿਸੇ ਬਿਦਅਤੀ ਨੂੰ ਪਨਾਹ ਦੇਵੇ ਉਸ ਉੱਤੇ ਅੱਲਾਹ ਦੀ ਲ਼ਾਅਨਤ। ਅਤੇ
(4) ਜਿਹੜਾ ਵਿਅਕਤੀ ਧਰਤੀ ਦੇ ਨਿਸ਼ਾਨਾਂ ਨੂੰ ਬਦਲ ਦੇਵੇ ਉਸ ਉੱਤੇ ਅੱਲਾਹ ਦੀ ਲ਼ਾਅਨਤ ਹੋਵੇ।
(ਮੁਸਲਿਮ 1978 )

ਹਜ਼ਰਤ ਤਾਰਿਕ ਬਿਨ ਸ਼ਹਾਬ (ਰਜ਼ੀ:) ਆਖ਼ਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ, ਇੱਕ ਵਿਅਕਤੀ ਮੱਖੀ ਦੇ ਕਾਰਨ ਜੰਨਤ ਵਿੱਚ ਗਿਆ ਅਤੇ ਇੱਕ ਵਿਅਕਤੀ ਮੱਖੀ ਦੇ

ਕਾਰਨ ਜਹੰਨਮ ਵਿੱਚ ਗਿਆ, ਸਹਾਬਾ ਨੇ ਪੁੱਛਿਆ ਕਿ ਐ ਅੱਲਾਹ ਦੇ ਰਸੂਲ! ਇਹ ਕਿਵੇਂ ਹੋਇਆ ਆਪ (ﷺ) ਨੇ ਫ਼ਰਮਾਇਆ ਕਿ ਦੋ ਵਿਅਕਤੀ ਇੱਕ ਅਜਿਹੀ ਬਸਤੀ ਦੇ ਕੋਲ ਦੀ ਲੰਘੇ, ਜਿਨ੍ਹਾਂ ਦਾ ਇੱਕ ਬੁੱਤ ਸੀ, ਉੱਥੋਂ ਕੋਈ ਵਿਅਕਤੀ ਬਿਨਾਂ ਚੜ੍ਹਾਵਾ ਚੜ੍ਹਾਏ ਨਹੀਂ ਸੀ ਲੰਘਦਾ। ਬਸਤੀ ਵਾਲਿਆਂ ਨੇ ਉਹਨਾ ਦੋਵਾਂ ਵਿੱਚੋਂ ਇੱਕ ਨੂੰ ਕਿਹਾ ਕਿ ਕੁੱਝ ਚੜ੍ਹਾਵਾ ਚੜ੍ਹਾਓ। ਤਾਂ ਉਸ ਨੇ ਕਿਹਾ ਕਿ ਮੇਰੇ ਕੋਲ ਤਾਂ ਚੜ੍ਹਾਵੇ ਲਈ ਕੋਈ ਚੀਜ਼ ਨਹੀਂ। ਉਹਨਾਂ ਆਖਿਆ ਕਿ ਤੁਹਾਨੂੰ ਜ਼ਰੂਰ ਕੁੱਝ ਚੜ੍ਹਾਵਾ ਚੜਾਉਣਾ ਪਵੇਗਾ ਭਾਵੇਂ ਇੱਕ ਮੱਖੀ ਹੀ ਕਿਉਂ ਨਾ ਚੜ੍ਹਾਓ, ਤਾਂ ਉਸ ਨੇ ਇੱਕ ਮੱਖੀ ਚੜ੍ਹਾ ਦਿੱਤੀ, ਤਾਂ ਉਹਨਾ ਨੇ ਉਸ ਨੂੰ ਜਾਣ ਦਿੱਤਾ। ਇੰਜ ਇਹ ਵਿਅਕਤੀ ਮੱਖੀ ਦੇ ਕਾਰਨ ਜਹੰਨਮ ਵਿੱਚ ਚਲਾ ਗਿਆ ਅਤੇ ਫੇਰ ਉਹ ਦੂਜੇ ਨੂੰ ਕਹਿਣ ਲੱਗੇ ਕਿ ਤੂੰ ਵੀ ਕੁੱਝ ਚੜ੍ਹਾ ਤਾਂ ਉਸ ਨੇ ਕਿਹਾ ਕਿ ਮੈਂ ਅੱਲਾਹ ਤਾਅਲਾ  ਤੋਂ ਛੁੱਟ ਕਿਸੇ ਹੋਰ ਲਈ ਕੋਈ ਚੜ੍ਹਾਵਾ ਨਹੀਂ ਚੜ੍ਹਾਉਂਦਾ ਤਾਂ ਉਹਨਾ ਨੇ ਉਸ ਨੂੰ ਕਤਲ ਕਰ ਦਿੱਤਾ। ਸੋ ਇਹ ਵਿਅਕਤੀ ਸਿੱਧਾ ਜੰਨਤ ਵਿੱਚ ਚਲਾ ਗਿਆ।
(ਸਨਦ ਸਹੀ ਮੌਕੂਫ਼ਨ ਅਹਿਮਦ , ਮੁਸੰਨਫ਼ ਇਬਨੇ ਅਬੀ ਸ਼ੇਬਾਹ 33038  )

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਆਇਤ “ਕੁਲ ਇਨ-ਨਸ-ਸਲਾਤੀ" ਦੀ ਵਿਆਖਿਆ।

2) ਆਇਤ “ਫ਼ਸਲਿ ਲਿਰਬ-ਬਿਕਾ ਵਨ-ਹਰ” ਦੀ ਵਿਆਖਿਆ।

3) ਜਿਹੜਾ ਵਿਅਕਤੀ ਗ਼ੈਰ-ਅੱਲਾਹ ਦੇ ਲਈ ਜ਼ਿਬਹ ਕਰੇ ਪਹਿਲਾਂ ਉਸ ਦੀ ਚਰਚਾ ਕਰਨਾ ਅਤੇ ਫੇਰ ਲਾਅਨਤ ਕਰਨਾ।

4) ਜਿਹੜਾ ਆਪਣੇ ਮਾਪਿਆਂ ਉੱਤੇ ਲਾਅਨਤ ਕਰੇ ਉਹ ਆਪੇ ਹੀ  ਲਾਅਨਤੀ ਹੈ। ਕਿਉਂ ਜੋ ਜੇ ਤੁਸੀਂ ਕਿਸੇ ਦੇ ਮਾਪੇ ਉੱਤੇ ਲਾਅਨਤ ਕਰੋਗੇ ਤਾਂ ਉਹ ਅਵੱਸ਼ ਹੀ ਤੁਹਾਡੇ ਮਾਪਿਆਂ ਉੱਤੇ ਲਾਅਨਤ ਕਰੇਗਾ।

5) ਜਿਹੜਾ ਕਿਸੇ ਬਿਦਅਤੀ ਨੂੰ ਪਨਾਹ ਦੇਵੇ ਉਹ ਲਾਅਨਤੀ ਹੈ। ਇਹ ਉਹ ਵਿਅਕਤੀ ਹੈ ਜਿਹੜਾ ਅਜਿਹੇ ਜੁਰਮ ਕਰਦਾ ਹੈ ਜਿਸ ਉੱਤੇ ਅੱਲਾਹ ਦੀਆਂ ਹੱਦਾਂ ਕਾਇਮ ਕੀਤੀਆਂ ਹੋਇਆਂ ਹਨ, ਫੇਰ ਕਿਸੇ ਕੋਲ ਜਾ ਕੇ ਪਨਾਹ ਲਵੇ।

6) ਜਿਹੜਾ ਧਰਤੀ ਦੇ ਨਿਸ਼ਾਨਾਂ ਨੂੰ ਬਦਲੇ ਉਸ ਉੱਤੇ ਲਾਅਨਤ। ਇਹ ਉਹ ਨਿਸ਼ਾਨ ਹਨ ਜਿਹੜਾ ਕਿਸੇ ਵਿਅਕਤੀ ਅਤੇ ਉਸ ਦੇ ਗੁਆਂਢੀ ਦੀ ਜ਼ਮੀਨ ਦੀਆਂ ਹੱਦਾਂ ਨੂੰ ਸਪੱਸ਼ਟ ਕਰਦੇ ਹਨ। ਇਹਨਾਂ ਨਿਸ਼ਾਨਾਂ ਨੂੰ ਅੱਗੇ ਪਿੱਛੇ ਕਰਕੇ ਦੂਜੇ ਦਾ ਹੱਕ ਮਾਰ ਲਵੇ।

7) ਕਿਸੇ ਵਿਸ਼ੇਸ਼ ਵਿਅਕਤੀ ਅਤੇ ਪਾਪੀਆਂ ਦੀ ਜਮਾਅਤ ਉੱਤੇ ਆਮ ਤੌਰ ਤੇ ਲਾਅਨਤ ਕਰਨ ਵਿੱਚ ਅੰਤਰ।

8)  ਮੱਖੀ ਦਾ ਇੱਕ ਅਹਿਮ ਕਿੱਸਾ।

9) ਇੱਕ ਮੁੱਖੀ ਕਾਰਨ ਨਰਕ ਵਿੱਚ ਜਾਣਾ ਜਦੋਂਕਿ ਉਸ ਨੇ ਇਹ ਅਮਲ ਜਾਣ-ਬੁੱਝ ਕੇ ਨਹੀਂ ਸੀ ਕੀਤਾ, ਸਗੋਂ ਉਸ ਨੇ ਆਪਣੀ ਜਾਨ ਬਚਾਉਣ ਲਈ ਕੀਤਾ ਸੀ।

10) ਇਮਾਨ  ਵਾਲਿਆਂ ਦੇ ਲਈ ਸ਼ਿਰਕ ਕਿੰਨਾ ਭੈੜਾ ਕੰਮ ਹੈ, ਕਿ ਉਸ ਵਿਅਕਤੀ ਨੇ ਕਤਲ ਹੋਣਾ ਪਸੰਦ ਕਰ ਲਿਆ। ਪਰ ਉਹਨਾ ਦੀ (ਚੜ੍ਹਾਵਾ ਚੜ੍ਹਾਉਣ ਦੀ) ਮੰਗ ਪੂਰੀ ਨਹੀਂ ਕੀਤੀ, ਜਦਕਿ ਉਹ ਵਿਖਾਵੇ ਦਾ ਹੀ ਅਮਲ ਚਾਹੁੰਦੇ ਸੀ।

11) ਜਿਹੜਾ ਸ਼ਿਰਕ ਕਰਕੇ ਨਰਕ ਵਿੱਚ ਗਿਆ ਉਹ ਮੁਸਲਮਾਨ ਸੀ। ਕਿਉਂ ਜੇ ਉਹ ਕਾਫ਼ਿਰ ਹੁੰਦਾ ਤਾਂ ਇਹ ਨਾ ਕਿਹਾ ਜਾਂਦਾ ਕਿ ਇੱਕ ਮੁੱਖੀ ਦੇ ਕਾਰਨ ਨਰਕ ਵਿੱਚ ਪਹੁੰਚ ਗਿਆ।

12) ਇਸ ਵਿੱਚ ਦੂਜੀ ਸਹੀ ਹਦੀਸ[1] ਦੀ ਸ਼ਹਾਦਤ ਪਾਈ ਜਾਂਦੀ ਹੈ। ਜਿਸ ਵਿਚ ਫ਼ਰਮਾਇਆ ਹੈ ਕਿ ਜੰਨਤ ਤੇ ਜਹੰਨਮ ਤੁਹਾਡੀਆਂ ਜੁੱਤੀਆਂ ਦੇ ਫਿਤੱਿਆਂ ਤੋਂ ਵੀ ਵੱਧ ਨੇੜੇ ਹੈ।
(ਬੁਖਾਰੀ 6488)

13) ਦਿਲਾਂ ਦੀ ਹਾਲਤ ਜਾਨਣਾ ਜ਼ਰੂਰੀ ਹੈ ਅਤੇ ਇਹੋ ਵੱਡਾ ਉਦੇਸ਼ ਹੈ। ਜਦਕਿ ਬੁੱਤਾਂ ਨੂੰ ਪੂਜਣ ਵਾਲਿਆਂ ਦਾ ਵੀ ਇਹੋ ਮੰਤਵ ਹੈ।

## 11. ਜਿਸ ਥਾਂ ਅੱਲਾਹ ਦੇ ਨਾਂ ਤੋਂ ਛੁੱਟ ਕਿਸੇ ਹੋਰ ਦੇ ਨਾਂ ਤੇ ਕੁਰਬਾਨੀ (ਜ਼ਿਬਹ) ਕੀਤਾ ਜਾਵੇ, ਉੱਥੇ ਅੱਲਾਹ ਦਾ ਨਾਂ ਲੈ ਕੇ ਜ਼ਿਬਹ ਕਰਨਾ ਵੀ ਜਾਇਜ਼ ਨਹੀਂ।

ਅੱਲਾਹ ਤਾਅਲਾ  ਸੂਰੇਹ ਅਤ-ਤੌਬਾ ਦੀ ਆਇਤ 108 ਵਿੱਚ ਫ਼ਰਮਾਉਂਦਾ ਹੈ।
ਭਾਵ "ਐ ਨਬੀ (ﷺ) ! ਤੁਸੀਂ ਕਦੇ ਵੀ ਇਸ (ਮਸਜਿਦ ਜਿਰਾਰ) ਵਿੱਚ (ਇਬਾਦਤ ਲਈ) ਖੜੇ ਨਾ ਹੋਵੋ।

ਹਜ਼ਰਤ ਸਾਬਿਤ ਬਿਨ ਜ਼ਹਾਕ (ਰਜ਼ੀ:) ਆਖ਼ਦੇ ਹਨ ਕਿ · ਇੱਕ ਵਿਅਕਤੀ ਨੇ ਨਜ਼ਰ ਮੰਨੀ ਸੀ ਕਿ "ਬਵਾਨਾ" ਨਾਂ ਦੀ ਥਾਂ 'ਤੇ ਕੁੱਝ ਉਂਠ ਜ਼ਿਬਹ ਕਰਾਂਗਾ।
ਉਸ ਨੇ ਨਬੀ (ﷺ) ਤੋਂ ਇਸ ਨਜ਼ਰ ਨੂੰ ਪੂਰਾ ਕਰਨ ਸੰਬੰਧੀ ਪੁੱਛਿਆ, ਤਾਂ ਆਪ ਨੇ ਪੁੱਛਿਆ ਕਿ ਕੀ ਉੱਥੇ ਜਹਾਲਤ ਦੇ ਸਮੇਂ 'ਚ ਕਿਸੇ ਬੁੱਤ ਦੀ ਪੂਜਾ ਹੁੰਦੀ ਸੀ? ਲੋਕਾਂ ਨੇ ਦੱਸਿਆ ਕਿ ਨਹੀਂ, ਤਾਂ ਆਪ (ﷺ) ਨੇ ਫ਼ਰਮਾਇਆ, ਕੀ ਉੱਥੇ ਮੁਸ਼ਰਿਕਾਂ ਦਾ ਮੇਲਾ ਲੱਗਦਾ ਸੀ? ਫੇਰ ਦੱਸਿਆ ਕਿ ਨਹੀਂ। ਫੇਰ ਨਬੀ (ﷺ) ਨੇ ਫ਼ਰਮਾਇਆ, ਕਿ ਆਪਣੀ ਨਜ਼ਰ ਪੂਰੀ ਕਰ ਲਓ, ਕਿਉਂਕਿ ਜਿਹੜੀ ਨਜ਼ਰ ਅੱਲਾਹ ਦੀ ਨਾ-ਫ਼ਰਮਾਨੀ ਵਿੱਚ ਹੋਵੇ ਉਹ ਪੂਰੀ ਨਹੀਂ ਕੀਤੀ ਜਾਵੇਗੀ ਅਤੇ ਨਾ ਹੀ ਉਸ ਨਜ਼ਰ ਦਾ ਪੂਰਾ ਕਰਨਾ ਮਨੁੱਖ ਲਈ ਜ਼ਰੂਰੀ ਹੈ, ਜਿਹੜਾ ਉਸ ਦੀ ਪਹੁੰਚ ਤੋਂ ਬਾਹਰ ਹੋਵੇ।

(ਇਸਨਾਦ ਸਹੀ ਅਬੂ-ਦਾਊਦ 3313 )

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਆਇਤ "ਲਾ ਤਾਕੁਮ ਫੀਹੀ ਆਬਾਦਨ" ਦੀ ਵਿਆਖਿਆ।

2) ਅੱਲਾਹ ਤਾਅਲਾ  ਦੀ ਫ਼ਰਮਾਬਰਦਾਰੀ ਅਤੇ ਨਾ-ਫ਼ਰਮਾਨੀ ਦਾ ਪ੍ਰਭਾਵ ਧਰਤੀ ਉੱਤੇ ਵੀ ਹੁੰਦਾ ਹੈ।

3) ਔਖੇ ਮਸਲਿਆਂ ਨੂੰ ਸਪੱਸ਼ਟ ਰੂਪ ਵਿੱਚ ਸਮਝਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਤਾਂ ਜੋ ਕੋਈ ਸ਼ੱਕ-ਸ਼ੁਬਾ ਨਾ ਰਹੇ।

4) ਮੁਫ਼ਤੀ ਲੋੜ ਪੈਣ ‘ਤੇ ਵਿਸਥਾਰ ਸਹਿਤ ਮਾਮਲੇ ਦੀ ਜਾਣਕਾਰੀ ਲੈ ਸਕਦਾ ਹੈ।

5) ਕਿਸੇ ਥਾਂ ਨੂੰ ਨਜ਼ਰ ਮੰਨਣ ਲਈ ਵਿਸ਼ੇਸ਼ ਕੀਤਾ ਜਾ ਸਕਦਾ ਹੈ, ਜੇਕਰ ਕੋਈ ਸ਼ਰਈ ਅੜੀਕਾ ਨਾ ਹੋਵੇ।

6) ਜ਼ਹਾਲਤ ਦੇ ਸਮੇਂ ਵਿੱਚ ਜਿਸ ਥਾਂ ਕਿਸੇ ਬੁੱਤ ਦੀ ਪੂਜਾ ਹੁੰਦੀ ਸੀ ਭਾਵੇਂ ਬਾਅਦ ਵਿੱਚ ਉੱਥੇ ਪੂਜਾ ਖ਼ਤਮ ਹੋ ਗਈ ਹੋਵੇ ਪਰ ਉੱਥੇ ਨਜ਼ਰ ਪੂਰੀ ਨਹੀਂ ਕੀਤੀ ਜਾਵੇਗੀ।

7) ਜਿਸ ਥਾਂ ਮੁਸ਼ਰਿਕਾਂ ਦਾ ਕੋਈ ਤਿਉਹਾਰ ਦਾ ਮੇਲਾ ਲੱਗਦਾ ਹੋਵੇ ਭਾਵੇਂ ਕਿ ਉੱਥੇ ਮੇਲਾ ਲੱਗਣਾ ਖ਼ਤਮ ਹੋ ਗਿਆ ਹੋਵੇ, ਉੱਥੇ ਨਜ਼ਰ ਪੂਰੀ ਕਰਨਾ ਸ਼ਰਈ ਤੌਰ ‘ਤੇ ਜਾਇਜ਼ ਨਹੀਂ।

8) ਚਰਚਾ ਕੀਤੀਆਂ ਥਾਵਾਂ ‘ਤੇ ਕਿਸੇ ਦੇ ਲਈ ਨਜ਼ਰ ਮੰਨੀ ਗਈ ਹੋਵੇ ਤਾਂ ਉਸ ਨੂੰ ਪੂਰਾ ਨਹੀਂ ਕਰਨਾ ਚਾਹੀਦਾ। ਇਹ ਨਜ਼ਰ ਜਾਇਜ਼ ਨਹੀਂ ਹੋਵੇਗੀ।

9) ਮੁਸ਼ਰਿਕਾਂ ਦੀ ਈਦ ਵਾਂਗ ਈਦ ਮਨਾਉਣ ਤੋਂ ਬਚਨਾ ਚਾਹੀਦਾ ਹੈ, ਭਾਵੇਂ ਕਿ ਉਹਨਾ ਦੇ ਨਾਲ ਈਦ ਮਨਾਉਣਾ ਮਕਸਦ ਨਾ ਹੋਵੇ

10) ਅੱਲਾਹ ਤਾਅਲਾ  ਦੀ ਨਾ-ਫ਼ਰਮਾਨੀ ਵਿੱਚ ਨਜ਼ਰ ਨਾ-ਜਾਇਜ਼ ਹੈ।

# 12. ਅੱਲਾਹ ਤੋਂ ਛੁੱਟ ਕਿਸੇ ਹੋਰ ਦੀ ਨਜ਼ਰ ਨਿਆਜ਼ ਮੰਨਣਾ ਸ਼ਿਰਕ ਹੈ

ਸੂਰੇਹ ਅਦ-ਦਹਿਰ ਦੀ ਆਇਤ 7 ਵਿੱਚ ਅੱਲਾਹ ਤਾਅਲਾ ਫ਼ਰਮਾਉਂਦਾ ਹੈ:
ਭਾਵ "ਇਹ ਉਹ ਲੋਕ ਹਨ ਜੋ ਆਪਣੀ ਨਜ਼ਰ ਪੂਰੀ ਕਰਦੇ ਹਨ"।

ਸੂਰੇਹ ਅਲ-ਬਕਰਹ ਦੀ ਆਇਤ 270 ਵਿੱਚ ਫ਼ਰਮਾਇਆ:
ਭਾਵ "ਤੁਸੀਂ ਖ਼ੈਰਾਤ ਵੱਜੋਂ ਜੋ ਵੀ ਖ਼ਰਚ ਕਰੋ ਅਤੇ ਜਿਹੜੀ ਨਜ਼ਰ ਮੰਨੋ ਅੱਲਾਹ ਤਾਅਲਾ ਉਸ ਨੂੰ ਭਲੀ-ਭਾਂਤ ਜਾਣਦਾ ਹੈ"।

ਹਜ਼ਰਤ ਆਇਸ਼ਾ (ਰਜ਼ੀ:) ਰਿਵਾਇਤ ਕਰਦੀਆਂ ਹਨ ਕਿ ਰਸੂਲ (ﷺ) ਨੇ ਫ਼ਰਮਾਇਆ ਕਿ ਜਿਹੜਾ ਵਿਅਕਤੀ ਅੱਲਾਹ ਤਾਅਲਾ ਦੀ ਫ਼ਰਮਾਬਰਦਾਰੀ ਦੀ ਨਜ਼ਰ[1] ਮੰਨੇਗਾ ਤਾਂ ਉਸ ਨੂੰ ਆਪਣੀ ਨਜ਼ਰ ਪੂਰੀ ਕਰਨੀ ਚਾਹੀਦੀ ਹੈ ਅਤੇ ਜਿਸਨੇ ਅੱਲਾਹ ਤਾਅਲਾ ਦੀ ਨਾ-ਫ਼ਰਮਾਨੀ ਦੀ ਨਜ਼ਰ ਮੰਨੀ ਉਹ ਆਪਣੀ ਨਜ਼ਰ ਛੱਡ ਦੇਵੇ। (ਸਹੀ ਬੁਖ਼ਾਰੀ 6696 , 6700)
[1. ਨਜ਼ਰ ਤੋਂ ਭਾਵ ਜਿਵੇਂ ਲੋਕ (ਜਿਸਦੀ ਇਬਾਦਤ ਕਰਦੇ ਹਨ) ਉਸਨੂੰ ਇਹ ਆਖਦੇ ਹਨ ਕਿ ਏ ਫਲਾਂ ਅਗਰ ਤੂੰ ਸਾਡਾ ਫਲਾਂ ਕੰਮ ਕਰ ਦੇਵੇ ਤਾਂ ਅਸੀਂ ਤੇਰੇ ਲਈ ਫਲਾਂ ਚੀਜ ਕਰਾਂਗੇ, ਤੌਹੀਦ ਪਰਸਤ ਸਿਰਫ਼ ਆਪਣੇ ਅੱਲ੍ਹਾ ਤੋਂ ਹੀ ਨਜ਼ਰ ਮੰਗਦੇ ਹਨ ਜਦਕਿ ਮੁਸ਼ਰਿਕ ਦਰਗਾਹਾਂ, ਜ਼ਿੰਦਾ-ਮੁਰਦਾ ਵਲੀਆਂ/ਪੀਰਾਂ ਅਤੇ ਕਬਰਾਂ ਤੇ ਜਾ ਕੇ ਮੰਗਦੇ ਹਨ ਜੋ ਕਿ ਨਾ ਕਾਬਲੇ ਮੁਆਫੀ ਗੁਨਾਹ (ਸ਼ਿਰਕ ਏ ਅਕਬਰ ਹੈ)]
ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਜੋ ਨਜ਼ਰ (ਅੱਲ੍ਹਾ ਲਈ ਮੰਨੋ) ਉਸ ਦਾ ਪੂਰਾ ਕਰਨਾ ਜ਼ਰੂਰੀ ਹੈ।
2) ਜਦੋਂ ਇਹ ਗੱਲ ਸਪੱਸ਼ਟ ਹੋ ਗਈ ਕਿ ਨਜ਼ਰ ਅੱਲਾਹ ਦੀ ਇਬਾਦਤ ਹੈ ਤਾਂ ਉਸ ਨੂੰ ਅੱਲਾਹ ਤੋਂ ਛੁੱਟ ਕਿਸੇ ਹੋਰ ਦੇ ਨਾਂ ਤੋਂ ਕਰਨਾ ਸ਼ਿਰਕ ਹੈ।
3) ਅੱਲਾਹ ਤਾਅਲਾ ਦੀ ਨਾ-ਫ਼ਰਮਾਨੀ ਵਾਲੀ ਨਜ਼ਰ ਪੂਰੀ ਕਰਨਾ ਜਾਇਜ਼ ਨਹੀਂ।

# 13. ਅੱਲਾਹ ਤੋਂ ਇਲਾਵਾ ਕਿਸੇ ਹੋਰ ਦੀ ਪਨਾਹ ਮੰਗਣਾ ਸ਼ਿਰਕ ਹੈ

ਸੂਰੇਹ ਅਲ-ਜਿੰਨ ਦੀ ਆਇਤ 6 ਵਿੱਚ ਅੱਲਾਹ ਫ਼ਰਾਉਂਦਾ ਹੈ:
ਭਾਵ "ਕੁੱਝ ਲੋਕ ਜਿੰਨਾਂ ਤੋਂ ਪਨਾਹ ਮੰਗਿਆ ਕਰਦੇ ਸੀ ਜਿਸ ਕਾਰਨ ਜਿੰਨ ਆਪਣੀ ਸਰਕਸ਼ੀ ਵਿੱਚ ਹੋਰ ਵੱਧ ਗਏ"।

ਹਜ਼ਰਤ ਖ਼ੌਲਾ ਬਿਨਤ ਹਕੀਮ (ਰਜ਼ੀ:) ਦੱਸਦੀਆਂ ਹਨ ਕਿ ਮੈ ਨਬੀ ((ﷺ) ) ਨੂੰ ਇਹ ਆਖ਼ਦੇ ਹੋਏ ਸੁਣਿਆ ਹੈ ਕਿ ਜੋ ਕੋਈ ਵਿਅਕਤੀ ਕਿਸੇ ਥਾਂ ਰੁਕੇ ਅਤੇ ਇਹ ਦੁਆ ਪੜ੍ਹੇ "ਮੈਂ ਅੱਲਾਹ ਤਾਅਲਾ ਦੇ ਪੂਰੇ ਕਲਮਿਆਂ ਦੀ ਪਨਾਹ ਮੰਗਦਾ ਹਾਂ ਸਾਰੀ ਮਖ਼ਲੂਕ ਦੇ ਸ਼ਰ ਤੋਂ" ਤਾਂ ਉਸ ਨੂੰ ਉਸ ਥਾਂ ਤੋਂ ਚੱਲਣ ਤੱਕ ਕੋਈ ਚੀਜ਼ ਨੁਕਸਾਨ ਨਹੀਂ ਦੇਵੇਗੀ। (ਸਹੀ ਮੁਸਲਿਮ 2708)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ

1) ਸੂਰੇਹ ਅਲ-ਜਿੰਨ ਦੀ ਆਇਤ ਦੀ ਵਿਆਖਿਆ।

2) ਅੱਲਾਹ ਤੋਂ ਛੁੱਟ ਕਿਸੇ ਹੋਰ ਦੀ ਪਨਾਹ ਮੰਗਣਾ ਸ਼ਿਰਕ ਹੈ।

3) ਇਸ ਹਦੀਸ ਤੋਂ ਆਲਿਮ ਇਹ ਦਲੀਲ ਲੈਂਦੇ ਹਨ ਕਿ ਅੱਲਾਹ ਦਾ ਕਲਮਾ ਮਖ਼ਲੂਕ ਨਹੀਂ, ਇਸ ਲਈ ਕਿ ਮਖ਼ਲੂਕ ਤੋਂ ਪਨਾਹ ਲੈਣਾ ਸ਼ਿਰਕ ਹੈ।
4) ਇਸ ਸੰਖੇਪ ਦੁਆ ਦੀ ਫਜ਼ੀਲਤ।

5) ਕਿਸੇ ਚੀਜ਼ ਤੋਂ ਜੇਕਰ ਕੋਈ ਸੰਸਾਰਿਕ ਲਾਭ ਪ੍ਰਾਪਤ ਹੁੰਦਾ ਹੈ ਜਾਂ ਕੋਈ ਤਕਲੀਫ਼ ਰੁਕਦੀ ਹੈ ਜਾਂ ਕੋਈ ਲਾਭ ਹੁੰਦਾ ਹੈ ਤਾਂ ਇਹ ਸ਼ਿਰਕ ਨਾ ਹੋਣ ਦੀ ਦਲੀਲ ਨਹੀਂ।

## 14. ਅੱਲਾਹ ਤੋਂ ਇਲਾਵਾ ਕਿਸੇ ਹੋਰ ਨੂੰ ਪੁਕਾਰਨਾ ਜਾਂ ਉਸ ਅੱਗੇ ਫਰਿਆਦ ਕਰਨਾ ਸ਼ਿਰਕ ਹੈ

ਸੂਰੇਹ ਯੂਨੁਸ ਦੀ ਆਇਤ 106-107 ਵਿੱਚ ਅੱਲਾਹ ਤਾਅਲਾ ਫ਼ਰਮਾਉਂਦਾ ਹੈ:
ਭਾਵ "ਤੁਸੀਂ ਅੱਲਾਹ ਨੂੰ ਛੱਡ ਕੇ ਕਿਸੇ ਅਜਿਹੀ ਚੀਜ਼ ਨੂੰ ਨਾ ਪੁਕਾਰੋ (ਇਬਾਦਤ ਨਾ ਕਰੋ) ਜਿਹੜੀ ਤੁਹਾਨੂੰ ਨਾ ਕੋਈ ਲਾਭ ਦੇ ਸਕੇ ਤੇ ਨਾ ਹੀ ਕੋਈ ਨੁਕਸਾਨ ਦੇ ਸਕੇ। ਜੇਕਰ ਤੁਸੀਂ ਅਜਿਹਾ ਕਰੋਗੇ ਤਾਂ ਤੁਸੀਂ ਉਸ ਸਮੇਂ ਜ਼ਾਲਮਾਂ ਵਿੱਚੋਂ ਹੋ ਜਾਵੋਗੇ। ਜੇਕਰ ਅੱਲਾਹ ਤੁਹਾਨੂੰ ਕੋਈ ਤਕਲੀਫ਼ ਦੇਵੇ ਤਾਂ ਛੁੱਟ ਉਸ ਤੋਂ ਇਸ ਨੂੰ ਕੋਈ ਦੂਰ ਕਰਨ ਵਾਲਾ ਨਹੀਂ ਹੈ,ਅਤੇ ਅਗਰ ਉਹ ਤੁਹਾਡੇ ਨਾਲ ਭਲਾਈ ਕਰਨਾ ਚਾਹੇ ਤਾਂ ਕੋਈ ਉਸਦੇ ਫ਼ਜਲ ਨੂੰ ਰੋਕਣ ਵਾਲਾਂ ਨਹੀਂ ਹੈ"।

ਇਸ ਤੋਂ ਛੁੱਟ ਸੂਰੇਹ ਅਲ-ਅਨਕਬੂਤ ਦੀ ਆਇਤ 17 ਵਿੱਚ ਅੱਲਾਹ ਤਾਅਲਾ ਫ਼ਰਮਾਉਂਦਾ ਹੈ:
ਭਾਵ "ਤੁਹਾਨੂੰ ਚਾਹੀਦਾ ਹੈ ਕਿ ਤੁਸੀਂ ਅੱਲਾਹ ਤੋਂ ਹੀ ਰੋਜ਼ੀਆਂ ਮੰਗੋ ਅਤੇ ਉਸੇ ਦੀ ਹੀ ਇਬਾਦਤ ਕਰੋ ਅਤੇ ਉਸਦੀ ਸ਼ੁਕਰ-ਗੁਜਾਰੀ ਕਰੋ"।

ਅੱਗੇ ਸੂਰੇਹ ਅਲ-ਅਹਕਾਫ਼ ਦੀ ਆਇਤ 5-6 ਵਿੱਚ ਫ਼ਰਮਾਇਆ:
ਭਾਵ "ਉਸ ਤੋਂ ਵੱਧ ਗੁਮਰਾਹ ਕੌਣ ਹੋਵੇਗਾ ਜਿਹੜਾ ਅੱਲਾਹ ਤਾਅਲਾ ਤੋਂ ਛੁੱਟ ਉਹਨਾਂ ਨੂੰ ਪੁਕਾਰਦਾ ਹੈ ਜਿਹੜੇ ਕਿਆਮਤ ਤੱਕ ਉਸਦਾ ਜਵਾਬ ਨਹੀਂ ਦੇ ਸਕਦੇ, ਉਹ ਤਾਂ ਇਹਨਾਂ ਦੀ ਦੁਆ (ਪੁਕਾਰ) ਤੋਂ ਹੀ ਗਾਫ਼ਿਲ ,ਬੇ-ਖ਼ਬਰ ਹਨ? ਜਦੋਂ ਲੋਕੀ (ਹਸ਼ਰ ਦੇ ਮੈਦਾਨ ਵਿੱਚ) ਇਕੱਠੇ ਕੀਤੇ ਜਾਣਗੇ ਤਾਂ ਇਹ (ਘੜੇ ਹੋਏ ਇਲਾਹ ਜਿਹਨਾਂ ਨੂੰ ਅੱਲਾਹ ਤੋਂ ਇਲਾਵਾ ਪੁਕਾਰਿਆ (ਪੂਜਿਆ) ਜਾ ਰਿਹਾ ਹੈ) ਉਹਨਾ (ਪੁਕਾਰਨ ਵਾਲਿਆਂ) ਦੇ ਵੈਰੀ ਹੋਣਗੇ, ਅਤੇ ਉਹ ਉਹਨਾ ਦੀ ਇਬਾਦਤ (ਪੂਜਾ-ਪਾਠ) ਦਾ ਇਨਕਾਰ ਕਰ ਦੇਣਗੇ"

ਇੱਕ ਹੋਰ ਥਾਂ ਸੂਰੇਹ ਅਨ-ਨਮਲ ਆਇਤ 62 ਵਿੱਚ ਅੱਲਾਹ ਫ਼ਰਮਾਉਂਦਾ ਹੈ

ਭਾਵ “ਜਦ ਕੋਈ ਬੇ-ਬਸ (ਬੇ-ਕਰਾਰ) ਫਰਿਆਦ ਕਰਦਾ ਹੈ ਤਾਂ ਕੌਣ ਹੈ ਜੋ ਉਸਦੀ ਪੁਕਾਰ ਅਤੇ ਫਰਿਆਦ ਸੁਣਦਾ ਹੈ? ਅਤੇ ਕੌਣ ਹੈ ਜੋ ਉਸਦੀ ਦੁੱਖ ਤਕਲੀਫ ਦੂਰ ਕਰਦਾ ਹੈ?ਅਤੇ ਕੌਣ ਹੈ ਜੋ ਤੁਹਾਨੂੰ ਜਮੀਨ ਦਾ ਖਲੀਫ਼ਾ ਬਣਾਉਦਾ ਹੈ? (ਇਹ ਸਭ ਕੁੱਝ ਅੱਲ੍ਹਾ ਤਾਅਲਾ ਹੀ ਕਰਦੇ ਹਨ)
ਤਾਂ ਕੀ ਅੱਲ੍ਹਾ ਤੋਂ ਇਲਾਵਾ ਕੋਈ ਹੋਰ ਇਲਾਹ ਹੈ? ਤੁਸੀਂ ਲੋਕ ਘੱਟ ਹੀ ਸੋਚ ਵਿਚਾਰ ਕਰਦੇ ਹੋ ।

ਨਬੀ (ﷺ) ਦੇ ਜ਼ਮਾਨੇ ਵਿੱਚ ਇੱਕ ਮੁਨਾਫ਼ਿਕ ਮੋਮਿਨਾਂ ਨੂੰ ਬਹੁਤ ਤਕਲੀਫ਼ਾਂ ਦਿੰਦਾ ਸੀ। ਕੁੱਝ ਲੋਕਾਂ ਨੇ ਕਿਹਾ ਕਿ ਚਲੋ ਨਬੀ (ﷺ) ਕੋਲ ਜਾ ਕੇ ਇਸ ਸੰਬੰਧ ਵਿੱਚ ਫ਼ਰਿਆਦ (ਇਸਤੀਗਾਸਾ) ਕਰੀਏ। ਨਬੀ (ﷺ) ਨੇ ਫ਼ਰਮਾਇਆ ਕਿ ਫ਼ਰਿਆਦ (ਇਸਤੀਗਾਸਾ) ਮੇਥੋਂ ਨਹੀਂ, ਸਗੋਂ ਅੱਲਾਹ ਤੋਂ ਕੀਤੀ ਜਾਂਦੀ ਹੈ।
( ਇਸਨਾਦ ਜਈਫ਼ ਤਬਰਾਨੀ 10/162 , ਮੁਸਨਦ ਅਹਿਮਦ 22706 )

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ

1) ਆਇਤਾਂ ਦੀ ਵਿਆਖਿਆ।

2) ਅੱਲਾਹ ਤੋਂ ਛੁੱਟ ਕਿਸੇ ਹੋਰ ਤੋਂ ਮਦਦ ਮੰਗਣਾ ਸ਼ਿਰਕ ਹੈ।

3) ਜੇਕਰ ਸਾਰੇ ਲੋਕਾਂ ਤੋਂ ਚੰਗਾ ਵਿਅਕਤੀ ਵੀ ਅੱਲਾਹ ਤੋਂ ਛੁੱਟ ਕਿਸੇ ਹੋਰ ਦੀ ਖੁਸ਼ੀ ਲਈ ਉਸ ਨੂੰ ਪੁਕਾਰਦਾ ਹੈ ਤਾਂ ਉਹ ਵੀ ਜ਼ਾਲਮਾਂ ਵਿੱਚੋਂ ਹੋਵੇਗਾ।

4) ਇਸ ਤੋਂ ਬਾਅਦ ਵਾਲੀ ਆਇਤ ਦੀ ਤਫ਼ਸੀਰ।

5) ਕੁਫ਼ਰ ਹੋਣ ਦੇ ਬਾਵਜੂਦ ਇਹ ਗੱਲ ਦੁਨੀਆ ਵਿੱਚ ਵੀ ਲਾਭ ਨਹੀਂ ਦੇ ਸਕਦੀ।

6) ਤੀਜੀ ਆਇਤ ਦੀ ਤਫ਼ਸੀਰ।

7) ਰਿਜ਼ਕ ਕੇਵਲ ਅੱਲਾਹ ਤੋਂ ਹੀ ਮੰਗਣਾ ਚਾਹੀਦਾ ਹੈ।

8) ਚੌਥੀ ਆਇਤ ਦੀ ਤਫ਼ਸੀਰ।

9) ਜੋ ਕੋਈ ਅੱਲਾਹ ਤੋਂ ਛੁੱਟ ਕਿਸੇ ਹੋਰ ਨੂੰ ਪੁਕਾਰਦਾ ਹੈ ਉਸ ਤੋਂ ਵੱਧ ਕੇ ਕੋਈ ਗ਼ੁਮਰਾਹ ਨਹੀਂ।

10) ਜਿਸ ਨੂੰ ਮਦਦ ਲਈ ਪੁਕਾਰਿਆ ਜਾਂਦਾ ਹੈ ਉਹ ਇਸ ਪੁਕਾਰ ਤੋਂ ਬੇ-ਸੁਰਤ ਹਨ।

11) ਇਹ ਪੁਕਾਰਨਾ, ਪੁਕਾਰਨ ਵਾਲੇ ਨਾਲ ਦੁਸ਼ਮਨੀ ਦਾ ਕਾਰਨ ਹੋਵੇਗਾ।

12) ਅੱਲਾਹ ਤੋਂ ਛੁੱਟ ਕਿਸੇ ਹੋਰ ਨੂੰ ਪੁਕਾਰਨਾ ਹਕੀਕਤ ਵਿੱਚ ਉਸ ਦੀ ਇਬਾਦਤ ਕਰਨਾ ਹੈ।

13) ਜਿਸ ਨੂੰ ਪੁਕਾਰਿਆ ਜਾਂਦਾ ਹੈ ਉਹ ਕਿਆਮਤ ਦਿਹਾੜੇ ਇਸ ਦਾ ਇਨਕਾਰੀ ਹੋਵੇਗਾ।
14) ਅੱਲਾਹ ਤੋਂ ਛੁੱਟ ਕਿਸੇ ਹੋਰ ਨੂੰ ਪੁਕਾਰਨਾ ਗ਼ੁਮਰਾਹੀ ਦਾ ਕਾਰਨ ਹੈ।
15) ਪੰਜਵੀਂ ਆਇਤ ਦੀ ਤਫ਼ਸੀਰ।

16) ਇਹ ਗੱਲ ਅਜੀਬ ਹੈ ਕਿ ਬੁਤਾਂ ਦੇ ਪੁਜਾਰੀ ਵੀ ਇਸ ਗੱਲ ਨੂੰ ਮੰਨਦੇ ਹਨ ਕਿ ਮੁਸ਼ਕਿਲਾਂ ਵਿੱਚੋਂ ਛੁੱਟਕਾਰਾ ਦੇਣ ਵਾਲਾ ਕੇਵਲ ਅੱਲਾਹ ਤੁਆਲਾ ਹੀ ਹੈ, ਇਸੇ ਲਈ ਉਹ ਮੁਸ਼ਕਿਲ ਸਮੇਂ ਕੇਵਲ ਅੱਲਾਹ ਨੂੰ ਹੀ ਪੁਕਾਰਦੇ ਹਨ।

17) ਨਬੀ((ﷺ) ) ਦੀ ਹਿਮਾਇਤ ਦਾ ਅਰਥ ਹੈ ਤੌਹੀਦ ਦੀ ਚਾਰਦੀਵਾਰੀ ਦੀ ਰਾਖੀ ਕਰਨਾ ਅਤੇ ਅੱਲਾਹ ਤਾਅਲਾ ਦੇ ਨਾਲ ਆਦਰਮਾਨ ਦਾ ਵਿਵਹਾਰ ਕਰਨਾ।

# 15. ਬੇ-ਇਖਤਿਆਰ ਨੂੰ ਪੁਕਾਰਨਾ ਸ਼ਿਰਕ ਹੈ

ਸੂਰੇਹ ਅਲ-ਆਰਾਫ਼ ਦੀ ਆਇਤ 191-192 ਵਿੱਚ ਅੱਲਾਹ ਤਾਅਲਾ ਫ਼ਰਮਾਉਂਦਾ ਹੈ :
ਭਾਵ "ਕੀ ਉਹ (ਲੋਕ) ਉਹਨਾ ਨੂੰ (ਅੱਲਾਹ ਦਾ) ਸ਼ਰੀਕ ਬਣਾਉਂਦੇ ਹਨ ਜਿਹੜੇ ਕੁੱਝ ਵੀ ਪੈਦਾ ਨਹੀਂ ਕਰ ਸਕਦੇ। ਸਗੋਂ ਉਹ ਖੁਦ ਹੀ ਪੈਦਾ ਕੀਤੇ ਗਏ ਹਨ। ਉਹ ਨਾ ਤਾਂ ਇਹਨਾਂ (ਲੋਕਾਂ) ਦੀ ਕਿਸੇ ਤਰ੍ਹਾਂ ਦੀ ਮਦਦ ਕਰਨ ਦੀ ਤਾਕਤ ਰੱਖਦੇ ਹਨ ਅਤੇ ਨਾ ਹੀ ਖੁਦ ਆਪਣੀ ਹੀ ਕੋਈ ਮਦਦ ਕਰ ਸਕਦੇ ਹਨ"।

ਐਵੇਂ ਹੀ ਸੂਰੇਹ ਅਲ-ਫ਼ਾਤਿਰ ਦੀ ਆਇਤ 13 ਵਿੱਚ ਅੱਲਾਹ ਤਾਅਲਾ ਫ਼ਰਮਾਉਂਦਾ ਹੈ:
"ਜਿਨ੍ਹਾਂ ਨੂੰ ਤੁਸੀਂ ਉਸ ਅੱਲਾਹ ਨੂੰ ਛੱਡ ਕੇ ਪੁਕਾਰਦੇ ਹੋ ਉਹ ਤਾਂ ਖੰਜੂਰ ਦੀ ਗੁਠਲੀ ਦੇ ਛਿਲਕੇ ਦੇ ਵੀ ਮਾਲਿਕ ਨਹੀਂ ਹਨ"।

ਹਜ਼ਰਤ ਅਨਸ (ਰਜ਼ੀ:) ਦੱਸਦੇ ਹਨ ਕਿ ਨਬੀ (ﷺ) ਨੂੰ ਓਹਦ ਦੀ ਜੰਗ ਵਿੱਚ ਜ਼ਖ਼ਮੀ ਕਰ ਦਿੱਤਾ ਗਿਆ ਅਤੇ ਆਪ (ﷺ) ਦੇ ਦੋ ਦੰਦ ਸ਼ਹੀਦ ਕਰ ਦਿੱਤੇ ਗਏ, ਆਪ (ﷺ) ਨੇ ਫ਼ਰਮਾਇਆ ਕਿ ਉਹ ਕੌਮ ਕਿਵੇਂ ਕਾਮਯਾਬ ਹੋ ਸਕਦੀ ਹੈ ਜੋ ਆਪਣੇ ਨਬੀ ਨੂੰ ਜ਼ਖ਼ਮੀ ਕਰੇ। ਇਸ ਘਟਨਾ 'ਤੇ ਇਹ ਆਇਤ "ਇਸ ਮਾਮਲੇ ਵਿੱਚ ਤੁਹਾਡਾ ਕੋਈ ਇਖਤਿਆਰ ਨਹੀਂ " ਨਾਜ਼ਿਲ ਹੋਈ।
(ਸਹੀ ਮੁਸਲਿਮ 1791, ਬੁਖ਼ਾਰੀ 4069 ਤੋਂ ਪਹਿਲਾਂ ਬਾ ਸੀਗਾ ਜਜਮ )

ਹਜ਼ਰਤ ਇਬਨੇ ਉਮਰ (ਰਜ਼ੀ:) ਤੋਂ ਰਵਾਇਤ ਹੈ ਕਿ ਉਹਨਾ ਨੇ ਨਬੀ (ﷺ) ਤੋਂ ਸੁਣਿਆ, ਜਦ ਉਹ ਨਮਾਜ਼-ਏ-ਫ਼ਜਰ ਦੀ ਦੂਜੀ ਰਕਾਅਤ ਵਿੱਚ ਰੁਕੂਅ ਤੋਂ ਖੜ੍ਹੇ ਹੋਏ ਤਾਂ ਫ਼ਰਮਾਇਆ ਕਿ ਐ ਅੱਲ੍ਹਾ ! ਫ਼ਲਾਂ ਤੇ ਫ਼ਲਾਂ ਵਿਅਕਤੀਆਂ 'ਤੇ ਲਾਅਨਤ ਫ਼ਰਮਾ, ਸੋ ਅੱਲਾਹ ਤਾਅਲਾ ਨੇ ਇਹ ਆਇਤ ਨਾਜ਼ਿਲ ਫ਼ਰਮਾਈ "ਇਸ ਮਾਮਲੇ ਵਿੱਚ ਤੁਹਾਡਾ ਕੋਈ ਇਖਤਿਆਰ ਨਹੀਂ "।

(ਬੁਖ਼ਾਰੀ 4069 , 4559, 7346 )

ਇੱਕ ਹੋਰ ਰਿਵਾਇਤ ਵਿੱਚ ਹੈ ਕਿ ਆਪ (ﷺ) ਸਫ਼ਵਾਨ ਬਿਨ ਉਮਈਯਾ ਅਤੇ ਸੁਹੈਲ ਬਿਨ ਅਮਰੂ ਅਤੇ ਹਾਰਿਸ ਬਿਨ ਹੱਸ਼ਾਮ ਉੱਤੇ ਬਦ-ਦੁਆ ਕਰਦੇ ਸਨ, ਤਦ ਇਹ ਆਇਤ ਨਾਜ਼ਿਲ ਹੋਈ ਭਾਵ "ਇਸ ਮਾਮਲੇ ਵਿੱਚ ਤੁਹਾਡਾ ਕੋਈ ਇਖਤਿਆਰ ਨਹੀਂ "।

(ਬੁਖ਼ਾਰੀ 4070 ਮੁਰਸਲ ,ਤਿਰਮਿਜੀ 3005 ਹਸਨ ਸਹੀ ਗਰੀਬ , ਤਗਲੀਕ ਅਤ ਤਾਲੀਕ ਇਬਨੇ ਹਜਰ 4/109 ਹਸਨ , ਮੁਸਨਦ ਅਹਿਮਦ ਇਸਨਾਦ ਹਸਨ )

ਹਜ਼ਰਤ ਅਬੂ-ਹੁਰੈਰਾ (ਰਜ਼ੀ:) ਦੱਸਦੇ ਹਨ ਕਿ ਜਦੋਂ ਨਬੀ (ﷺ) 'ਤੇ ਇਹ ਆਇਤ ਨਾਜ਼ਿਲ ਹੋਈ ਕਿ ਆਪਣੇ ਨੇੜਲੇ ਰਿਸ਼ਤੇਦਾਰਾਂ ਨੂੰ ਡਰਾਓ ਤਾਂ ਆਪ (ﷺ) ਨੇ ਖੜ੍ਹੇ ਹੋਕੇ ਫ਼ਰਮਾਇਆ, ਐ ਕੁਰੈਸ਼ ਦੀ ਜਮਾਅਤ! ਜਾਂ ਅਜਿਹੇ ਹੀ ਸ਼ਬਦ ਆਖੇ, ਆਪਣੀਆਂ ਜਾਨਾਂ ਨੂੰ ਜੰਨਤ ਦੇ ਬਦਲੇ ਵੇਚੋ, ਕਿਉਂ ਜੋ ਅੱਲਾਹ ਤਾਅਲਾ  ਦੇ ਹਜ਼ੂਰ ਮੈਂ ਤੁਹਾਨੂੰ ਬਚਾ ਨਹੀਂ ਸਕਦਾ (ਅਗਰ ਤੁਸੀਂ ਉਸਦੀ ਨਾ-ਫ਼ਰਮਾਨੀ ਕੀਤੀ) (ਤੁਹਾਡੇ ਕੁੱਝ ਵੀ ਕੰਮ ਨਹੀਂ ਆਵਾਂਗਾ) । ਐ ਅੱਬਾਸ ਬਿਨ ਅਬਦੁਲ ਮੁਤਲਿਬ ! (ਰਜ਼ੀ:) , ਅੱਲਾਹ ਤਾਅਲਾ  ਦੇ ਹਜ਼ੂਰ ਮੈਂ ਤੁਹਾਨੂੰ ਬਚਾ ਨਹੀਂ ਸਕਦਾ (ਮੈਂ ਤੁਹਾਡੇ ਕੁੱਝ ਕੰਮ ਨਹੀਂ ਆਵਾਂਗਾ)। ਐ ਸਫ਼ੀਯਾ ਭੂਆ! ਮੇਰੇ ਮਾਲ ਵਿੱਚੋਂ ਜੋ ਚਾਹਵੇ ਮੰਗ ਲਵੋ, ਅੱਲਾਹ ਤਾਅਲਾ ਦੇ ਹਜ਼ੂਰ ਮੈਂ ਤੁਹਾਨੂੰ ਬਚਾ ਨਹੀਂ ਸਕਦਾ

(ਸਹੀ ਬੁਖ਼ਾਰੀ 2753 , 4771, ਸਹੀ ਮੁਸਲਿਮ 204-206)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1)  ਦੋ ਆਇਤਾਂ ਦੀ ਤਫ਼ਸੀਰ।

2) ਉਹਦ ਦੀ ਜੰਗ ਵਿੱਚ ਵਾਪਰੀ ਘਟਨਾ।

3) ਨਬੀ (ﷺ) ਦਾ ਨਮਾਜ਼ ਵਿੱਚ ਕਨੂਤ-ਏ-ਨਾਜ਼ਲਾ ਪੜ੍ਹਣਾ ਅਤੇ ਸਹਾਬਾ-ਏ-ਕਰਾਮ ਦਾ ਆਮੀਨ ਕਹਿਣਾ।

4) ਜਿਸ ਦੇ ਲਈ ਬਦ-ਦੁਆ ਕੀਤੀ ਉਹ ਕਾਫ਼ਿਰ ਸਨ।

5) ਉਹਨਾ ਨੇ ਕੁੱਝ ਅਜਿਹੇ ਕੰਮ ਕੀਤੇ ਸੀ ਜਿਹੜੇ ਦੂਜਿਆਂ ਕਾਫ਼ਰਾਂ ਨੇ ਨਹੀਂ ਸੀ ਕੀਤੇ, ਜਿਵੇਂ ਨਬੀ (ﷺ) ਨੂੰ ਜ਼ਖ਼ਮੀ ਕਰਨਾ, ਆਪ (ﷺ) ਨੂੰ ਕਤਲ ਕਰਨ ਦੀ ਕੋਸ਼ਿਸ਼ ਕਰਨਾ, ਮੁਸਲਮਾਨ ਸ਼ਹੀਦਾਂ ਦੀਆਂ ਲਾਸ਼ਾਂ ਨੂੰ ਮਸਲ ਦੇਣਾ, ਜਦਕਿ ਉਹ ਆਪ ((ﷺ) ) ਚਚੇਰੇ ਭਰਾ ਸਨ।

6) ਇਹਨਾਂ ਜ਼ੁਲਮਾਂ ਦੇ ਹੁੰਦੇ ਹੋਏ ਵੀ ਅੱਲਾਹ ਤਾਅਲਾ  ਨੇ ਵਹੀ ਨਾਜ਼ਿਲ ਕੀਤੀ ਕਿ ਉਹਨਾ ਦਾ ਅੰਤ ਆਪ (ﷺ) ਦੇ ਅਧਿਕਾਰ ਖੇਤਰ ਵਿੱਚ ਨਹੀਂ।

7) ਅੱਲਾਹ ਤਾਅਲਾ  ਦਾ ਇਹ ਫ਼ਰਮਾਉਣਾ ਇਹ ਉਹਨਾ ਦੀ ਤੌਬਾ ਕਬੂਲ ਕਰੇ ਜਾਂ ਉਹਨਾ ਨੂੰ ਅਜ਼ਾਬ ਦੇ ਦਵੇ। ਸੋ ਅੱਲਾਹ ਤਾਅਲਾ  ਨੇ ਮੁਆਫ਼ੀ ਦਿੱਤੀ ਅਤੇ ਉਹ ਕਾਫ਼ਿਰ ਮੁਸਲਮਾਨ ਹੋ ਗਏ।

8) ਮੁਸੀਬਤਾਂ ਵੇਲੇ ਕਨੂਤ-ਏ-ਨਾਜ਼ਲਾ ਦਾ ਪੜ੍ਹਣਾ।

9) ਜਿਨ੍ਹਾਂ ਉੱਤੇ ਬਦ-ਦੁਆ ਕੀਤੀ ਜਾਂਦੀ ਹੋਵੇ ਉਹਨਾ ਦਾ ਜਾਂ ਉਹਨਾ ਦੇ ਬਾਪ ਦਾਦਿਆਂ ਦਾ ਨਾਂ ਨਮਾਜ਼ ਵਿੱਚ ਲੈਣਾ।

10) ਕਨੂਤ ਦੀ ਦੁਆ ਪੜ੍ਹਦੇ ਸਮੇਂ ਕਿਸੇ ਵਿਸ਼ੇਸ਼ ਵਿਅਕਤੀ ਦਾ ਨਾਂ ਲੈ ਕੇ ਲਾਅਨਤ ਕਰਨਾ।

11) ਆਪ (ﷺ) ਦਾ ਉਹ ਕਿੱਸਾ ਜਦੋਂ  ਨਾਜ਼ਿਲ ਹੋਈ।

12) ਜਦੋਂ ਨਬੀ (ﷺ) ਨੇ ਤੌਹੀਦ ਦੀ ਦਾਅਵਤ ਦਿੱਤੀ ਤਾਂ ਆਪ (ﷺ) ਨੂੰ ਦੀਵਾਨਾ ਤੇ ਮਜਨੂ ਕਿਹਾ ਗਿਆ। ਜੇਕਰ ਅੱਜ ਵੀ ਕੋਈ ਤੌਹੀਦ ਦੀ ਦਾਅਵਤ ਦੇਵੇਗਾ ਤਾਂ ਉਸਨੂੰ ਵੀ ਮਜਨੂ ਆਦਿ ਕਿਹਾ ਜਾਵੇਗਾ।

13) ਨਬੀ (ﷺ) ਦਾ ਆਪਣੇ ਨੇੜਲੇ ਅਤੇ ਦੂਰ ਦੇ ਰਿਸ਼ਤੇਦਾਰਾਂ ਨੂੰ ਇਹ ਕਹਿਣਾ ਕਿ ਮੈਂ ਤੁਹਾਨੂੰ ਅੱਲਾਹ ਦੇ ਅਜ਼ਾਬ ਤੋਂ ਨਹੀਂ ਬਚਾ ਸਕਦਾ। ਇੱਥੋਂ ਤੱਕ ਕਿ ਆਪਣੀ ਪਿਆਰੀ ਧੀ ਹਜ਼ਰਤ ਫ਼ਾਤਿਮਾ (ਰਜ਼ੀ:) ਨੂੰ ਵੀ ਇਹੋ ਫ਼ਰਮਾਇਆ ਕਿ ਮੈਂ ਤੇਰੇ ਵੀ ਕੁੱਝ ਕੰਮ ਨਹੀਂ ਆਵਾਂਗਾ। ਜਦੋਂ ਨਬੀ (ﷺ) ਦੋਵੇਂ ਜਹਾਨਾਂ ਦੀ ਜ਼ਨਾਨੀਆਂ ਦੀ ਸਰਦਾਰ ਹਜ਼ਰਤ ਫ਼ਾਤਿਮਾ (ਰਜ਼ੀ:) ਨੂੰ ਆਖ਼ ਰਹੇ ਹਨ ਕਿ ਮੈਂ ਤੁਹਾਡੇ ਕੁੱਝ ਵੀ ਕੰਮ ਨਾ ਆਵਾਂਗਾ ਅਤੇ ਵਿਅਕਤੀ ਨੂੰ ਇਸ ਗੱਲ ਦਾ ਵੀ ਵਿਸ਼ਵਾਸ ਹੋਵੇ ਕਿ ਆਪ ((ﷺ) ) ਛੁੱਟ ਹੱਕ ਤੋਂ ਕੁੱਝ ਵੀ ਨਹੀਂ ਫ਼ਰਮਾਉਂਦੇ, ਫੇਰ ਉਸ ਦਾ ਮੁਕਾਬਲਾ ਉਸ ਨਾਲ ਕਰੇ ਜਿਸ ਵਿੱਚ ਕੇਵਲ ਆਮ ਲੋਕ ਹੀ ਨਹੀਂ ਸਗੋਂ ਖ਼ਾਸ ਲੋਕ ਵੀ ਸ਼ਾਮਿਲ ਹਨ, ਤਾਂ ਆਪ ਨੂੰ ਸਹੀ ਤੌਹੀਦ ਅਤੇ ਦੀਨ ਦੀ ਬੇ-ਬਸੀ ਵੀ ਸਪੱਸ਼ਟ ਹੋ ਜਾਵੇਗੀ।

## 16. ਫਰਿਸਤਿਆਂ ਉੱਪਰ ਅੱਲ੍ਹਾ ਤਾਅਲਾ ਦੀ ਵਹੀ ਦਾ ਖੌਫ਼

ਸੂਰੇਹ ਅਲ-ਸਬਾ ਦੀ ਆਇਤ 23 ਵਿੱਚ ਅੱਲਾਹ ਤਾਅਲਾ   ਫ਼ਰਮਾਉਂਦਾ ਹੈ:
ਭਾਵ "ਜਦੋਂ ਉਹਨਾਂ ਦੇ ਦਿਲਾਂ ਦੀ ਘਬਰਾਹਟ ਦੂਰ ਕਰ ਦਿੱਤੀ ਜਾਂਦੀ ਹੈ  ਤਾਂ ਫੇਰ ਪੁੱਛਦੇ ਹਨ ਕਿ ਤੁਹਾਡੇ ਰੱਬ ਨੇ ਕੀ ਕਿਹਾ ਹੈ? ਜਵਾਬ ਦਿੰਦੇ ਹਨ ਕਿ ਹੱਕ ਸੱਚ ਹੀ ਕਿਹਾ ਹੈ,ਅਤੇ ਉਹ ਅਲ ਅਲੀ ਯੁਲ ਕਬੀਰ ਹੈ (ਉਹ ਬਹੁਤ ਉੱਚਾ, ਸਭ ਤੋਂ ਬੜਾ ਹੈ) " (ਅਲ ਅਲੀ ,ਅਲ ਕਬੀਰ)।

ਹਜ਼ਰਤ ਅਬੂ-ਹੁਰੈਰਾ (ਰਜ਼ੀ:) ਤੋਂ ਮਰਵੀ ਹੈ ਕਿ ਨਬੀ (ﷺ) ਨੇ ਫ਼ਰਮਾਇਆ ਜਦੋਂ ਅੱਲਾਹ ਤਾਅਲਾ  ਅਸਮਾਨ ਵਿੱਚ ਕਿਸੇ ਗੱਲ ਦਾ ਫ਼ੈਸਲਾ ਕਰਦਾ ਹੈ ਅਤੇ ਹੁਕਮ ਦਿੰਦਾ ਹੈ ਤਾਂ ਫ਼ਰਿਸ਼ਤੇ ਨਿਮਰਤਾ ਸਹਿਤ ਆਪਣੇ ਪਰਾਂ ਨੂੰ ਫ਼ੜਫ਼ੜਾਉਂਦੇ ਹਨ ਅਤੇ ਅੱਲਾਹ ਤਾਅਲਾ  ਦਾ ਫਰਮਾਨ ਉਹਨਾਂ ਨੂੰ ਇਸ ਤਰਾਂ ਸੁਣਾਈ ਦਿੰਦਾ ਹੈ ਜਿਵੇਂ ਕਿਸੇ ਸਾਫ ,ਚੀਕਣੇ ਪੱਥਰ ਉੱਤੇ ਲੋਹੇ ਦੀ ਜ਼ੰਜੀਰ ਨਾਲ ਅਵਾਜ ਪੈਦਾ ਹੁੰਦੀ ਹੈ , ਇਹ ਆਵਾਜ਼ ਉਹਨਾ ਨੂੰ ਪਹੁੰਚ ਜਾਂਦੀ ਹੈ ਇੱਥੋਂ ਤੱਕ ਕਿ ਜਦੋਂ ਉਹਨਾਂ ਦੇ ਦਿਲਾਂ ਤੋਂ ਘਬਰਾਹਟ  ਦੂਰ ਹੋ ਜਾਂਦੀ  ਹੈ ਤਾਂ ਕਹਿੰਦੇ ਹਨ ਕਿ ਤੁਹਾਡੇ ਰੱਬ ਨੇ ਕੀ ਫ਼ਰਮਾਇਆ ਹੈ ? ਜਵਾਬ ਦਿੰਦੇ ਹਨ ਕਿ ਹੱਕ ਗੱਲ ਦਾ ਹੁਕਮ ਫ਼ਰਮਾਇਆ ਹੈ ਅਤੇ ਉਹ ਅਲ ਅਲੀ ਯੁਲ ਕਬੀਰ (ਬਹੁਤ ਉੱਚਾ, ਸਭ ਤੋਂ ਬੜਾ) ਹੈ। ਇਹਨਾਂ ਗੱਲਾਂ ਨੂੰ ਸ਼ੈਤਾਨ ਚੋਰੀ-ਚੋਰੀ ਸੁਣਣ ਦੀ ਕੋਸ਼ਿਸ਼ ਕਰਦੇ ਹਨ ਅਤੇ ਇਹਨਾਂ ਗੱਲਾਂ ਦੀ ਚੋਰੀ ਕਰਨ ਲਈ ਉਹ ਲੜੀ-ਵਾਰ ਧਰਤੀ ਤੋਂ ਆਕਾਸ਼ ਤੱਕ ਉੱਪਰ-ਥੱਲੇ ਹੁੰਦੇ ਹਨ। ਰਿਵਾਇਤ ਕਰਨ ਵਾਲੇ ਹਜ਼ਰਤ ਸੁਫ਼ਯਾਨ (ਰਜ਼ੀ:) ਨੇ ਆਪਣੇ ਹੱਥ ਨੂੰ ਟੇਢਾ ਕੀਤਾ ਅਤੇ ਕੁੱਝ ਉਂਗਲੀਆਂ ਵਿੱਚ ਦੂਰੀ ਕੀਤੀ
ਜਦੋਂ ਉਹ ਸ਼ੈਤਾਨ ਕੋਈ ਗੱਲ ਸੁਣਦਾ ਹੈ ਇਹ ਉਸ ਨੂੰ ਆਪਣੇ ਹੇਠ ਵਾਲੇ ਨੂੰ ਦੱਸਦਾ ਹੈ ਅਤੇ ਉਹ ਆਪਣੇ ਹੇਠ ਵਾਲੇ ਨੂੰ ਦੱਸਦਾ ਹੈ ਇੱਥੋਂ ਤੱਕ ਕਿ ਉਹ ਕਾਹਿਨ (ਜੋਤਸ਼ੀ) ਤੇ ਜਾਦੂਗਰਾਂ ਨੂੰ ਦੱਸਦਾ ਹੈ। ਕਦੇ ਇੰਜ ਵੀ ਹੁੰਦਾ ਹੈ ਕਿ ਕਾਹਿਨ ਨੂੰ ਦੱਸਣ ਤੋਂ ਪਹਿਲਾਂ ਹੀ ਅੱਗ ਦਾ ਗੋਲਾ ਉਸ ਨੂੰ ਸਾੜ ਦਿੰਦਾ ਹੈ ਅਤੇ ਕਦੇ ਗੱਲਾਂ ਦੱਸਣ ਤੋਂ ਬਾਅਦ ਉਸ ਉੱਤੇ ਆ ਡਿਗਦਾ ਹੈ। ਇਸ ਤੋਂ ਬਾਅਦ ਕਾਹਿਨ ਇਸ ਇੱਕ ਸੱਚ ਗੱਲ ਨਾਲ ਸੌ ਝੂਠ ਜੋੜਦਾ ਹੈ ਅਤੇ ਲੋਕਾਂ ਨੂੰ ਬਿਆਨ ਕਰਦਾ ਹੈ , ਜੇ ਕੁੱਝ ਹੋ ਜਾਵੇ ਤਾਂ ਕਿਹਾ ਜਾਂਦਾ ਹੈ ਕਿ

ਫ਼ਲਾਂ ਦਿਨ, ਫ਼ਲਾਂ ਕਾਹਿਨ ਨੇ ਇਹ ਕਿਹਾ ਸੀ। ਕੇਵਲ ਇੱਕ ਸੱਚੀ ਗੱਲ ਦੇ ਕਾਰਨ ਜਿਹੜੀ ਅਸਮਾਨ ਤੋਂ ਸੁਣੀ ਗਈ ਸੀ ਲੋਕ ਉਸ ਕਾਹਨ ਦੀ ਗੱਲ ਦੇ ਸੱਚੀ ਹੋਣ ਦੀ ਪੁਸ਼ਟੀ ਕਰਨ ਲੱਗ ਜਾਂਦੇ ਹਨ ।
(ਸਹੀ ਬੁਖ਼ਾਰੀ 4800 ,4701)

ਹਜ਼ਰਤ ਨਵਾਸ ਬਿਨ ਸਮਆਨ (ਰਜ਼ੀ:) ਦੱਸਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ ਕਿ ਜਦੋਂ ਅੱਲਾਹ ਤਆਲਾ  ਵਹੀ ਨਾਜ਼ਿਲ ਕਰਨ ਲਈ ਕਲਾਮ ਕਰਦਾ ਹੈ ਤਾਂ ਅੱਲਾਹ ਤਆਲਾ  ਦੀ ਆਵਾਜ਼ ਸੁਣਦੇ ਹੀ ਸਾਰੇ ਅਸਮਾਨ ਉੱਤੇ ਅੱਲਾਹ ਤਆਲਾ ਦੇ ਖ਼ੌਫ਼ ਨਾਲ ਦਹਿਸ਼ਤ ਛਾ ਜਾਂਦੀ। ਜਦੋਂ ਅਸਮਾਨ ਵਾਲੇ ਸੁਣਦੇ ਹੀ ਸਾਰੇ ਬੇ-ਹੋਸ਼ ਹੋਕੇ ਸਿਜਦੇ ਵਿੱਚ ਡਿਗ ਜਾਂਦੇ ਹਨ। ਸਭ ਤੋਂ ਪਹਿਲਾਂ ਹਜ਼ਰਤ ਜਿਬਰਾਈਲ (ਅਲੈ:) ਸਿਰ ਚੁੱਕਦੇ ਹਨ। ਫੇਰ ਅੱਲਾਹ ਤਆਲਾ ਆਪਣੀ ਵਹੀ ਰਾਹੀਂ ਜੋ ਚਾਹੁੰਦਾ ਹੈ ਗੱਲ-ਬਾਤ ਕਰਦਾ ਹੈ। ਫੇਰ ਹਜ਼ਰਤ ਜਿਬਰਾਈਲ (ਅਲੈ) ਫ਼ਰਿਸ਼ਤਿਆਂ ਦੇ ਕੋਲ ਦੀ ਲੰਘਦੇ ਹਨ। ਜਦੋਂ ਕਿਸੇ ਅਸਮਾਨ ਤੋਂ ਲੰਘਦੇ ਹਨ ਤਾਂ ਉਸ ਦੇ ਫ਼ਰਿਸ਼ਤੇ ਸਵਾਲ ਕਰਦੇ ਹਨ ਕਿ ਸਾਡੇ ਰੱਬ ਨੇ ਕੀ ਫ਼ਰਮਾਇਆ ਹੈ? ਹਜ਼ਰਤ ਜਿਬਰਾਈਲ(ਅਲੈ:) ਕਹਿੰਦੇ ਹਨ ਹੱਕ ਫ਼ਰਮਾਇਆ ਹੈ ਅਤੇ ਉਹ ਅਲ ਅਲੀ ਯੁਲ ਕਬੀਰ ਹੈ (ਉਹ ਬਹੁਤ ਉੱਚਾ, ਸਭ ਤੋਂ ਬੜਾ ਹੈ)। ਫੇਰ ਸਾਰੇ ਫ਼ਰਿਸ਼ਤੇ ਉਹੀਓ ਸ਼ਬਦ ਆਖਦੇ ਹਨ ਜਿਹੜੇ ਸ਼ਬਦ ਹਜ਼ਰਤ ਜਿਬਰਾਈਲ (ਅਲੈ:) ਆਖਦੇ ਹਨ। ਫੇਰ ਹਜ਼ਰਤ ਜਿਬਰਾਈਲ (ਅਲੈ:) ਉਸ ਵਹੀ ਨੂੰ ਜਿੱਥੇ ਅੱਲਾਹ ਤਆਲਾ  ਦਾ ਹੁਕਮ ਹੁੰਦਾ ਹੈ ਉੱਥੇ ਪਹੁੰਚਾ ਦਿੰਦੇ ਹਨ।
(ਇਸਨਾਦ ਜਈਫ਼ ਅਸ ਸੁੱਨਹ ਇਬਨੇ ਅਬੀ ਆਸਿਮ 515 )

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਚਰਚਾ ਕੀਤੀ ਗਈ ਆਇਤ ਦੀ ਤਫ਼ਸੀਰ।

2) ਆਇਤ ਵਿੱਚ ਸ਼ਿਰਕ ਦੇ ਝੂਠ ਹੋਣ ਦੀ ਦਲੀਲ। ਵਿਸ਼ੇਸ਼ ਕਰ ਉਹ ਚੀਜ਼ ਜਿਹੜੀ ਨੇਕ ਲੋਕਾਂ ਨਾਲ ਸੰਬੰਧਿਤ ਹੈ ਅਤੇ ਇਹ ਉਹੀਓ ਆਇਤ ਹੈ ਜਿਸ ਦੇ ਬਾਰੇ ਕਿਹਾ ਜਾਂਦਾ ਹੈ ਕਿ ਸ਼ਿਰਕ ਦੇ ਰੁੱਖ ਦੀਆਂ ਜੜ੍ਹਾਂ ਨੂੰ ਕੱਟ ਦਿੰਦੀ ਹੈ।

3) ਆਇਤਾ ਦੀ ਤਫ਼ਸੀਰ।

4) ਉਹਨਾ ਦੇ ਸਵਾਲਾਂ ਦਾ ਕਾਰਨ।

5) ਉਹਨਾ ਦੇ ਸਵਾਲ ਤੋਂ ਬਾਅਦ ਹਜ਼ਰਤ ਜਿਬਰਾਈਲ (ਅਲੈ:) ਉਹਨਾ ਨੂੰ ਜਵਾਬ ਦਿੰਦੇ ਹਨ ਕਿ ਇਹ-ਇਹ ਕੁੱਝ ਫ਼ਰਮਾਇਆ ਹੈ।

6) ਇਸ ਗੱਲ ਦਾ ਬਿਆਨ ਕਿ ਸਭ ਤੋਂ ਪਹਿਲਾਂ ਹਜ਼ਰਤ ਜਿਬਰਾਈਲ (ਅਲੈ:) ਸਿਰ ਚੁੱਕਦੇ ਹਨ।

7) ਅਤੇ ਉਹ ਸਾਰੇ ਫ਼ਰਿਸ਼ਤਿਆਂ ਨੂੰ ਜਵਾਬ ਦਿੰਦੇ ਹਨ ਕਿਉਂ ਜੋ ਉਹ ਸਾਰੇ ਉਹਨਾਂ ਤੋਂ ਹੀ ਪੁੱਛਦੇ ਹਨ।

8) ਬੇ-ਹੋਸ਼ੀ ਸੱਤੇ ਅਸਮਾਨਾਂ ਦੇ ਫ਼ਰਸ਼ਿਤਿਆਂ ਨੂੰ ਹੁੰਦੀ ਹੈ

9) ਅੱਲਾਹ ਤਾਅਲਾ  ਦੇ ਕਲਾਮ ਤੋਂ ਅਸਮਾਨਾਂ ਦਾ ਕੰਬਣਾ।

10) ਕੇਵਲ ਹਜ਼ਰਤ ਜਿਬਰਾਈਲ(ਅਲੈ:) ਵਹੀ ਪਹੁੰਚਾਉਂਦੇ ਹਨ ਜਿਵੇਂ ਅੱਲਾਹ ਤਾਅਲਾ  ਦਾ ਹੁਕਮ ਹੁੰਦਾ ਹੈ।

11) ਸ਼ੈਤਾਨਾਂ ਦਾ ਅਸਮਾਨੀ ਗੱਲਾਂ ਨੂੰ ਚੋਰੀ ਕਰਨ ਦਾ ਬਿਆਨ

12) ਕੁੱਝ ਜਿੰਨਾਂ ਦਾ ਦੂਜੇ ਜਿੰਨਾਂ ‘ਤੇ ਸਵਾਰ ਹੋਣਾ।

13)  ਸ਼ਰਾਬ ਦਾ ਡਿਗਣਾ।

14) ਕਦੇ-ਕਦੇ ਸ਼ੈਤਾਨਾਂ ਦੇ ਸੁਨਣ ਤੋਂ ਪਹਿਲਾਂ ਹੀ ਸ਼ਹਾਬ ਉਹਨਾ ਨੂੰ ਸਾੜ ਦਿੰਦਾ ਹੈ ਅਤੇ ਕਦੇ ਉਹ ਜਿੰਨ ਆਪਣੇ ਇਨਸਾਨੀ ਮਿੱਤਰਾਂ ਦੇ ਕੰਨਾਂ ਵਿੱਚ ਗੱਲ ਪਹੁੰਚਾ ਦਿੰਦੇ ਹਨ।

15) ਕਦੇ-ਕਦੇ ਕਾਹਨ ਵੀ ਸੱਚੀ ਗੱਲ ਦੱਸ ਦਿੰਦਾ ਹੈ।

16) ਕਾਹਨ ਇੱਕ ਝੂਠ ਨਾਲ ਸੌ ਝੂਠ ਜੋੜਦਾ ਹੈ।

17) ਉਸ ਦੇ ਝੂਠ ਦੀ ਪੁਸ਼ਟੀ ਕੇਵਲ ਉਸ ਦੇ ਇੱਕ ਕਲਮੇ ਦੁਆਰਾ ਹੋ ਜਾਂਦੀ ਹੈ ਜਿਹੜਾ ਅਸਮਾਨ ਤੋਂ ਸੁਣਿਆ ਗਿਆ।

18) ਮਨੁੱਖਾਂ ਦਾ ਝੂਠ ਨੂੰ ਛੇਤੀ ਹੀ ਕਬੂਲ ਕਰ ਲੈਣਾ। ਮਨੁੱਖ ਕਾਹਨ ਦੀ ਇੱਕ ਸੱਚੀ ਗੱਲ ਕਾਰਨ ਉਸ ਨੂੰ ਸੱਚਾ ਮੰਨ ਲੈਂਦਾ ਹੈ, ਜਦਕਿ ਉਸ ਦੇ ਬਾਕੀ ਸੌ ਝੂਠਾਂ ਦੀ ਕੋਈ ਪਰਵਾਹ ਨਹੀਂ ਕਰਦਾ।

19) ਸ਼ੈਤਾਨ ਇੱਕ ਦੂਜੇ ਤੋਂ ਗੱਲ ਸੁਣ ਕੇ ਉਸ ਨੂੰ ਯਾਦ ਕਰ ਲੈਂਦੇ ਹਨ ਅਤੇ ਉਸ ਤੋਂ ਦਲੀਲਾਂ ਲੈਂਦੇ ਹਨ।

20) ਅਸ਼ਅਰੀਆ (ਨਾਂ ਦੇ ਫ਼ਿਰਕੇ) ਦੇ ਵਿਰੁੱਧ ਅੱਲਾਹ ਦੀਆਂ ਸਿਫ਼ਤਾਂ ਦਾ ਸਬੂਤ

21) ਅਸਮਾਨਾਂ ਦਾ ਕੰਬਣਾ ਅੱਲਾਹ ਤਾਅਲਾ ਦੇ ਡਰ-ਭੁਓ ਕਾਰਨ ਹੁੰਦਾ ਹੈ।

22) ਫ਼ਰਿਸ਼ਤੇ ਅੱਲਾਹ ਤਾਅਲਾ ਦੇ ਸਾਹਮਣੇ ਸਿਜਦੇ ਵਿੱਚ ਡਿਗ ਜਾਂਦੇ ਹਨ।

# 17. ਸ਼ਿਫ਼ਾਅਤ ਦਾ ਬਿਆਨ।

ਸੂਰੇਹ ਅਲ-ਅਨਆਮ ਦੀ ਆਇਤ 51 ਵਿੱਚ ਅੱਲਾਹ ਤਾਅਲਾ ਦਾ ਫ਼ਰਮਾਨ ਹੈ:
ਭਾਵ "ਅਤੇ ਐ ਨਬੀ ((ﷺ) ) ! ਤੁਸੀਂ ਇਸ (ਕੁਰਆਨ ਦੇ) ਜਰੀਏ ਉਹਨਾ ਲੋਕਾਂ ਨੂੰ ਨਸੀਹਤ ਕਰੋ ਜਿਹੜੇ ਇਸ ਗੱਲ ਤੋਂ ਡਰਦੇ ਹਨ ਕਿ ਆਪਣੇ ਰੱਬ ਦੇ ਕੋਲ ਅਜਿਹੀ ਹਾਲਤ ਵਿੱਚ ਪੇਸ਼ ਕੀਤੇ ਜਾਣਗੇ ਕਿ ਅੱਲਾਹ ਤੋਂ ਛੁੱਟ ਉਹਨਾ ਦਾ ਨਾ ਕੋਈ ਵਲੀ (ਮਦਦਗਾਰ) ਅਤੇ ਨਾ ਹੀ ਸਿਫ਼ਾਰਸ਼ੀ ਹੋਵੇਗਾ"।

ਸੂਰੇਹ ਅਲ-ਜ਼ਮਰ ਦੀ ਆਇਤ 44 ਵਿੱਚ ਅੱਲਾਹ ਪਾਕ ਫ਼ਰਮਾਉਂਦਾ ਹੈ:
ਭਾਵ "ਐ ਨਬੀ ! ਤੁਸੀਂ ਆਖ ਦਿਓ ਕਿ ਹਰ ਪ੍ਰਕਾਰ ਦੀ ਸ਼ਿਫ਼ਾਅਤ ਕੇਵਲ ਅੱਲਾਹ ਤਾਅਲਾ ਦੇ ਇਖਤਿਆਰ ਵਿੱਚ ਹੈ"।

ਭਾਵ "ਉਹ ਕੌਣ ਹੈ ਜਿਹੜਾ ਅੱਲਾਹ ਦੇ ਕੋਲ ਉਸ (ਅੱਲਾਹ) ਦੀ ਆਗਿਆ ਤੋਂ ਬਿਨਾਂ ਕਿਸੇ ਦੀ ਸਿਫ਼ਾਰਸ਼ ਕਰ ਸਕੇ?" ( 2:255 )

ਐਵੇਂ ਹੀ ਸੂਰੇਹ ਨਜਮ ਆਇਤ 26 ਵਿੱਚ ਅੱਲਾਹ ਤਾਅਲਾ ਫ਼ਰਮਾਉਂਦਾ ਹੈ:
ਭਾਵ "ਅਤੇ ਅਸਮਾਨਾਂ ਵਿੱਚ ਕਿੰਨੇ ਹੀ ਫ਼ਰਿਸ਼ਤੇ ਹਨ ਜਿਹਨਾਂ ਦੀ ਸਿਫ਼ਾਰਸ਼ ਉਹਨਾ ਨੂੰ ਕੁੱਝ ਵੀ ਲਾਭ ਨਹੀਂ ਦੇ ਸਕਦੀ"। ਮਗਰ ਅੱਲਾਹ ਤਾਅਲਾ ਆਪਣੀ ਇੱਛਾ ਅਨੁਸ਼ਾਰ ਜਿਸ ਦੇ ਲਈ ਚਾਹਵੇ ਇਜਾਜ਼ਤ ਦੇ ਦੇਵੇ ਅਤੇ ਰਾਜੀ ਹੋਵੇ (ਪਸੰਦ ਕਰੇ)।

ਸੂਰੇਹ ਅਲ-ਸਬਾ ਦੀ ਆਇਤ 22-23 ਵਿੱਚ ਇਰਸ਼ਾਦ ਹੈ:
"ਐ ਨਬੀ ! (ਇਹਨਾਂ ਮੁਸ਼ਰਿਕਾਂ ਨੂੰ) ਆਖ ਦਿਓ ਕਿ ਉਹਨਾ ਨੂੰ ਪੁਕਾਰ ਕੇ ਦੇਖੋ ਜਿਨ੍ਹਾਂ ਨੂੰ ਤੁਸੀਂ ਅੱਲਾਹ ਤੋਂ ਛੁੱਟ ਆਪਣਾ ਮਾਅਬੂਦ ਸਮਝਦੇ ਹੋ, ਉਹ ਆਕਾਸ਼ ਤੇ ਧਰਤੀ ਵਿੱਚ ਜਰਾ ਬਰਾਬਰ ਵੀ ਅਧਿਕਾਰ ਨਹੀਂ ਰੱਖਦੇ ਅਤੇ ਜਮੀਨ ਵ ਆਸਮਾਨ (ਦੀ ਮਲਕੀਅਤ) (ਜਾਂ ਉਹਨਾਂ ਦੀ ਤਖਲੀਕ) ਵਿੱਚ ਇਹਨਾਂ ਦਾ ਕੋਈ ਵੀ ਹਿੱਸਾ ਨਹੀਂ ਅਤੇ ਨਾ ਹੀ ਇਹਨਾਂ ਵਿੱਚੋਂ ਕੋਈ ਅੱਲਾਹ ਦਾ ਮਦਦਗਾਰ ਹੈ। ਅੱਲ੍ਹਾ ਦੇ ਹਜ਼ੂਰ

(ਕਿਸੇ ਦੇ ਲਈ ਕੋਈ) ਸਿਫ਼ਾਰਸ਼ ਲਾਹੇਵੰਦ ਨਹੀਂ ਹੋਵੇਗੀ ਕੇਵਲ ਉਸ ਦੇ ਬਾਰੇ ਵਿੱਚ ਜਿਸਦੇ ਲਈ ਸਿਫ਼ਾਰਸ਼ ਦੀ ਅੱਲਾਹ ਤਾਅਲਾ ਆਗਿਆ ਦੇਵੇ।

ਅਬੁਲ-ਅੱਬਾਸ (ਸ਼ੇਖ਼ ਉਲ-ਇਸਲਾਮ ਇਮਾਮ ਇਬਨੇ ਤੈਮੀਯਾ, ਰਹਿਮ:) ਨੇ ਕਿਹਾ ਕਿ ਅੱਲਾਹ ਤਾਅਲਾ ਨੇ ਆਪਣੇ ਤੋਂ ਛੁੱਟ ਸਾਰੀ ਮਖ਼ਲੂਕ ਤੋਂ ਇਹਨਾਂ ਗੱਲਾਂ ਦੀ ਨਫ਼ੀ ਕਰ ਦਿੱਤੀ ਹੈ ਜਿਸ ਤੋਂ ਮੁਸ਼ਰਿਕ ਦਲੀਲਾਂ ਲੈਂਦੇ ਹਨ।

ਉਦਾਹਰਨ ਦੇ ਤੌਰ ਤੇ ਇਸ ਗੱਲ ਦੀ ਨਫ਼ੀ ਕਰ ਦਿੱਤੀ ਕਿ ਕਿਸੇ ਨੂੰ ਅਸਮਾਨ ਤੇ ਜ਼ਮੀਨ ਵਿੱਚ ਕਿਸੇ ਕਿਸਮ ਦੀ ਕੁਦਰਤ ਅਤੇ ਇਖਤਿਆਰ ਕੁੱਲ ਹੋਵੇ ਜਾਂ ਥੋੜਾ ਵੀ ਇਖਤਿਆਰ ਹੋਵੇ | ਜਾਂ ਕੋਈ ਅੱਲਾਹ ਤਾਅਲਾ ਦਾ ਮਦਦਗਾਰ ਹੋਵੇ । ਬਾਕੀ ਰਹੀ ਸਿਫ਼ਾਰਸ਼, ਇਹ ਵੀ ਕੋਈ ਲਾਭ ਨਾ ਦੇਵੇਗੀ ਪਰ ਜਿਸ ਨੂੰ (ਅਤੇ ਜਿਸ ਬਾਰੇ) ਉਸ ਦਾ ਰੱਬ ਇਜਾਜ਼ਤ ਦੇਵੇਗਾ, ਜਿਵੇਂ ਕਿ

ਅੱਲਾਹ ਤਾਅਲਾ ਨੇ ਸੂਰੇਹ ਅਲ-ਅੰਬੀਆ ਦੀ ਆਇਤ 28 ਵਿੱਚ ਫ਼ਰਮਾਇਆ ਹੈ: ਭਾਵ “ਕਿ ਉਹ ਕਿਸੇ ਦੀ ਵੀ ਸਿਫ਼ਾਰਸ਼ ਨਹੀਂ ਕਰ ਸਕਦੇ ਛੁੱਟ ਉਸ ਤੋਂ ਜਿਸ ਤੋਂ ਰੱਬ ਰਾਜੀ ਹੋਵੇ”।

ਬਸ ਪਤਾ ਲੱਗਿਆ ਕੇ ਉਹ ਸ਼ਿਫ਼ਾਰਸ਼ ਜਿਸ ਨੂੰ ਮੁਸ਼ਰਿਕ ਮੰਨਦੇ ਹਨ ਕਿਆਮਤ ਦਿਹਾੜੇ ਇਹਨਾਂ ਮੁਸ਼ਰਿਕਾਂ ਨੂੰ ਹਾਸਿਲ ਨਹੀਂ ਹੋਵੇਗੀ ਜਿਵੇਂ ਕਿ ਕੁਰਆਨ ਮਜੀਦ ਨੇ ਇਸ ਦੀ ਨਫ਼ੀ ਕੀਤੀ ਹੈ

ਅਤੇ ਨਬੀ (ﷺ) ਨੇ ਸੂਚਿਤ ਕੀਤਾ ਹੈ ਕਿ ਉਹ (ਨਬੀ ਸੱਲ:) ਕਿਆਮਤ ਦਿਹਾੜੇ ਅੱਲਾਹ ਤਾਅਲਾ ਦੇ ਹਜ਼ੂਰ ਪੇਸ਼ ਹੋ ਕੇ ਫੌਰਨ ਸਿਫ਼ਾਰਿਸ਼ ਨਹੀਂ ਕਰਨਗੇ ਬਲਕਿ ਪਹਿਲਾਂ ਉਹ ਅੱਲਾਹ ਤਾਅਲਾ ਦੇ ਹਜ਼ੂਰ ਸਿਜਦਾ ਕਰਕੇ ਉਸ ਦੀ ਹਮਦ ਵ ਸਨਾ ਬਿਆਨ ਕਰਨਗੇ। ਇਸ ਤੋਂ ਬਾਅਦ ਆਪ (ﷺ) ਨੂੰ ਕਿਹਾ ਜਾਵੇਗਾ ਕਿ ਆਪਣਾ ਸਿਰ ਚੁੱਕੋ ਅਤੇ ਕਹੋ, ਤੁਹਾਡੀ ਗੱਲ ਸੁਣੀ ਜਾਵੇਗੀ। ਸਿਫ਼ਾਰਸ਼ ਕਰੋ ਤੁਹਾਡੀ ਸਿਫ਼ਾਰਸ਼ ਕਬੂਲੀ ਜਾਵੇਗੀ।

[ਸਹੀ ਬੁਖਾਰੀ 4712 , ਸਹੀ ਮੁਸਲਿਮ 194 (327)]

ਹਜ਼ਰਤ ਅਬੂ-ਹੁਰੈਰਾ (ਰਜ਼ੀ:) ਨੇ ਆਪ (ﷺ) ਤੋਂ ਰਵਾਇਤ ਬਿਆਨ ਕੀਤੀ ਕਿ ਉਹ ਭਾਗਾਂ ਵਾਲਾ ਕੌਣ ਹੋਵੇਗਾ ਜਿਸਦੀ ਆਪ ਵੱਲੋਂ ਸਿਫ਼ਾਰਸ਼ ਕੀਤੀ ਜਾਵੇਗੀ? ਆਪ (ﷺ) ਨੇ ਫ਼ਰਮਾਇਆ ਜਿਸ ਨੇ ਖ਼ਾਲਿਸ ਦਿਲ ਨਾਲ
"ਲਾ ਇਲਾਹਾ ਇੱਲ-ਲੱਲ-ਲਾਹ" ਦਾ ਇਕਰਾਰ ਕੀਤਾ।
ਸਹੀ ਬੁਖਾਰੀ 99 ,6570

ਇਹ ਸ਼ਿਫ਼ਾਅਤ ਅੱਲਾਹ ਦੇ ਹੁਕਮ ਨਾਲ ਖ਼ਾਲਿਸ ਤੌਹੀਦ ਪਰਸਤਾਂ ਲਈ ਹੋਵੇਗੀ, ਮੁਸ਼ਰਿਕਾਂ ਲਈ ਨਹੀਂ ਹੋਵੇਗੀ।

ਇਸ ਤੋਂ ਭਾਵ ਇਹ ਹੈ ਕਿ ਅੱਲਾਹ ਤਾਅਲਾ ਮੁਖਲਿਸ ਅਹਲੇ ਤੌਹੀਦ ਉੱਪਰ ਆਪਣਾ ਖਾਸ ਫ਼ਜ਼ਲ ਕਰੇਗਾ ਅਤੇ ਜਿਨ੍ਹਾਂ ਲੋਕਾਂ ਨੂੰ ਸਿਫ਼ਾਰਸ਼ ਕਰਨ ਲਈ ਆਗਿਆ ਦੇਵੇਗਾ ਉਹਨਾ ਦੀ ਦੁਆ ਕਾਰਣ ਆਪਣੀ ਵਿਸ਼ੇਸ਼ ਮਿਹਰਬਾਨੀ ਕਰਦੇ ਹੋਏ ਅਹਲੇ ਤੌਹੀਦ ਨੂੰ ਬਖ਼ਸ਼ ਦੇਵੇਗਾ,
ਇਸ ਤਰਾਂ ਅੱਲ੍ਹਾ ਤਾਅਲਾ ਸਿਫ਼ਾਰਸ ਕਰਨ ਵਾਲੇ ਨਬੀ ਦਾ ਇਕਰਾਮ ਕਰੇਗਾ ਅਤੇ ਇਸ ਤਰਾਂ ਉਹ ਮਕਾਮ ਏ ਮਹਿਮੂਦ ਦਾ ਦਰਜਾ ਪ੍ਰਾਪਤ ਕਰਨਗੇ।
ਰਹੀ ਉਹ ਸ਼ਿਫ਼ਾਅਤ ਜਿਸ ਦੀ ਕੁਰਆਨ ਨੇ ਨਫ਼ੀ ਕੀਤੀ ਹੈ ਉਹ ਅਜਿਹੀ ਸ਼ਿਫ਼ਾਅਤ ਹੈ ਜਿਸ ਵਿੱਚ ਸ਼ਿਰਕ ਹੈ।
ਇਸ ਲਈ ਅੱਲਾਹ ਤਾਅਲਾ ਨੇ ਕੁਰਆਨ ਵਿੱਚ ਕਈ ਥਾਵਾਂ 'ਤੇ ਸ਼ਿਫ਼ਾਅਤ ਨੂੰ ਆਪਣੀ ਆਗਿਆ ਦੇ ਨਾਲ ਹੋਣਾ ਸਪੱਸ਼ਟ ਕੀਤਾ ਹੈ ਅਤੇ ਨਬੀ (ﷺ) ਨੇ ਸਪੱਸ਼ਟ ਰੂਪ ਵਿੱਚ ਫ਼ਰਮਾਇਆ ਕਿ ਇਹ ਸ਼ਿਫ਼ਾਅਤ ਕੇਵਲ ਸੱਚੀ ਤੌਹੀਦ ਵਾਲਿਆਂ ਲਈ ਹੋਵੇਗੀ।
[ਇਸ ਬਾਰੇ ਹੋਰ ਜਾਣਕਾਰੀ ਲਈ ਪੜ੍ਹੋ ਕਿਤਾਬ (ਸਫ਼ਆਤ ਦਾ ਸਹੀ ਅਕੀਦਾ)
Download

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਆਇਤ ਦੀ ਤਫ਼ਸੀਰ।
2) ਉਹ ਸ਼ਿਫ਼ਾਅਤ ਜਿਸ ਦਾ ਕੁਰਆਨ ਨੇ ਇਨਕਾਰ ਕੀਤਾ ਹੈ।
3) ਉਹ ਸ਼ਿਫ਼ਾਅਤ ਜਿਹੜੀ ਠੀਕ ਹੈ।
4) ਸ਼ਿਫ਼ਾਅਤੇ ਕੁਬਰਾ ਭਾਵ ਮੁਕਾਮੇ ਮਹਿਮੂਦ ਦਾ ਬਿਆਨ।

5) ਨਬੀ (ﷺ) ਦੇ ਸ਼ਿਫ਼ਾਅਤ ਕਰਨ ਦੇ ਤਰੀਕੇ ਦੀ ਵਿਆਖਿਆ, ਕਿ ਆਪ (ﷺ) ਤੁਰੰਤ ਹੀ ਸ਼ਿਫ਼ਾਅਤ ਨਹੀਂ ਕਰਨਗੇ ਸਗੋਂ ਪਹਿਲਾਂ ਸਿਜਦੇ ਵਿੱਚ ਜਾਣਗੇ ਅਤੇ ਅੱਲਾਹ ਤਾਅਲਾ ਵੱਲੋਂ ਆਗਿਆ ਮਿਲਣ ‘ਤੇ ਹੀ ਸ਼ਿਫ਼ਾਅਤ ਕਰਨਗੇ।

6) ਕਿਹੜਾ ਹੈ ਉਹ ਭਾਗਾਂ ਵਾਲਾ ਜਿਹੜਾ ਇਸ ਸਿਫ਼ਾਰਸ਼ ਦਾ ਹੱਕਦਾਰ ਹੋਵੇਗਾ।
7) ਇਹ ਸਿਫ਼ਾਰਸ਼ ਮੁਸ਼ਰਿਕਾਂ ਲਈ ਨਹੀਂ ਹੋਵੇਗੀ।
8) ਸ਼ਿਫ਼ਾਅਤ ਦੀ ਹਕੀਕਤ।

# 18.ਕਿਸੇ ਨੂੰ ਹਿਦਾਇਤ ਦੇਣਾ ਸਿਰਫ਼ ਅੱਲ੍ਹਾ ਦੇ ਇਖਤਿਆਰ ਵਿੱਚ ਹੈ

ਅੱਲਾਹ ਤਾਅਲਾ ਸੂਰੇਹ ਅਲ-ਕਸਸ ਆਇਤ 56
ਭਾਵ "ਐ ਨਬੀ (ﷺ) ਤੁਸੀਂ ਜਿਸ ਨੂੰ ਚਾਹੋ ਹਿਦਾਇਤ ਨਹੀਂ ਦੇ ਸਕਦੇ"।

ਹਜ਼ਰਤ ਸਈਦ (ਰਹਿ:) ਆਪਣੇ ਪਿਤਾ ਹਜ਼ਰਤ ਮੁਸੱਈਯੱਬ (ਰਜ਼ੀ:) ਤੋਂ ਰਿਵਾਇਤ ਕਰਦੇ ਹਨ ਕਿ ਜਦੋਂ ਅਬੂ ਤਾਲਿਬ ਦੀ ਮੌਤ ਦਾ ਵੇਲਾ ਨੇੜੇ ਸੀ ਤਾਂ ਨਬੀ (ﷺ) ਉਹਨਾਂ ਕੋਲ ਪਧਾਰੇ, ਉਸ ਸਮੇਂ ਉਹਨਾ ਕੋਲ ਅਬਦੁੱਲਾਹ ਬਿਨ ਅਬੀ ਉਮਈਯਾ ਅਤੇ ਅਬੂ-ਜਹਿਲ ਬੈਠੇ ਸਨ। ਆਪ ਨੇ ਆਖਿਆ, ਐ ਚਾਚਾ !
"ਲ ਇਲਾਹਾ ਇੱਲ ਲੱਲ-ਲਾਹ" ਦਾ ਇਕਰਾਰ ਕਰ ਲਵੋ।ਮੈਂ ਇਹੋ ਕਲਮਾ ਤੁਹਾਡੇ ਲਈ ਅੱਲਾਹ ਦੇ ਹਜ਼ੂਰ ਦਲੀਲ ਵੱਜੋਂ ਪੇਸ਼ ਕਰਾਂਗਾ। ਤਾਂ ਉਹ ਦੋਵੇਂ (ਅਬਦੁੱਲਾਹ ਬਿਨ ਅਬੀ ਉਮਈਯਾ ਅਤੇ ਅਬੂ-ਜਹਿਲ) ਬੋਲੇ, ਕੀ ਤੁਸੀਂ ਅਬਦੁਲ ਮੁੱਤਲਿਬ ਦੇ ਮਜ਼ਹਬ ਨੂੰ ਛੱਡ ਦੇਵੋਂਗੇ? ਨਬੀ (ﷺ) ਨੇ ਮੁੜ ਆਖਿਆ, ਤਾਂ ਉਹਨਾ ਦੋਵਾਂ ਨੇ ਆਪਣੀ ਗੱਲ ਦੁਹਰਾਈ। ਅਬੂ-ਤਾਲਿਬ ਨੇ ਆਖਰੀ ਵੇਲੇ ਕਿਹਾ ਕਿ ਉਹ ਅਬਦੁਲ ਮੁੱਤਲਿਬ ਦੇ ਦੀਨ ਉੱਤੇ ਹੀ ਕਾਇਮ ਰਹੇਗਾ ਅਤੇ "ਲਾ ਇਲਾਹਾ ਇਲ-ਲਲ-ਲਾਹ" ਦਾ ਇਕਰਾਰ ਕਰਨ ਤੋਂ ਇਨਕਾਰ ਕਰ ਦਿੱਤਾ। ਨਬੀ (ﷺ) ਨੇ ਫ਼ਰਮਾਇਆ ਕਿ ਮੈਂ ਤੁਹਾਡੇ ਲਈ ਮੁਆਫ਼ੀ ਦੀ ਦੁਆ ਕਰਦਾ ਰਹਾਂਗਾ, ਜਦੋਂ ਤੱਕ ਮੈਨੂੰ ਰੋਕਿਆ ਨਹੀਂ ਜਾਵੇਗਾ। ਤਾਂ ਅੱਲਾਹ ਤਾਅਲਾ ਨੇ ਇਹ ਆਇਤ ਨਾਜ਼ਿਲ ਕੀਤੀ ਕਿ "ਨਬੀ (ﷺ) ਅਤੇ ਇਮਾਨ ਵਾਲਿਆ ਲਈ ਇਹ ਜਾਇਜ਼ ਨਹੀਂ ਕਿ ਉਹ ਮੁਸ਼ਰਿਕਾਂ ਦੇ ਲਈ ਮੁਆਫ਼ੀ ਦੀ ਦੁਆ ਮੰਗਣ,ਭਾਂਵੇ ਉਹ ਉਹਨਾਂ ਦੇ ਕਰੀਬੀ ਰਿਸ਼ਤੇਦਾਰ ਹੀ ਕਿਓਂ ਨਾ ਹੋਣ" (ਅਲ ਕੁਰਆਨ 9:113) ਅਤੇ ਅਬੂ ਤਾਲਿਬ ਲਈ ਇਹ ਆਇਤ ਨਾਜ਼ਿਲ ਹੋਈ: ਭਾਵ "ਐ ਨਬੀ (ﷺ)! ਤੁਸੀਂ ਜਿਸ ਨੂੰ ਚਾਹੋ ਹਿਦਾਇਤ ਨਹੀਂ ਦੇ ਸਕਦੇ ਪਰ ਅੱਲਾਹ ਤੁਆਲਾ ਜਿਸ ਨੂੰ ਚਾਹੁੰਦਾ ਹੈ ਹਿਦਾਇਤ ਦਿੰਦਾ ਹੈ ਉਹ ਹਿਦਾਇਤ ਕਬੂਲ ਕਰਨ ਵਾਲਿਆਂ ਨੂੰ ਚੰਗੀ ਤਰ੍ਹਾਂ ਜਾਣਦਾ ਹੈ"। (ਅਲ ਕੁਰਆਨ 28:56)

## ਸਹੀ ਬੁਖ਼ਾਰੀ 1360, 3884, 4772 ਅਤੇ ਸਹੀ ਮੁਸਲਿਮ 24 (39)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਸੂਰੇਹ ਅਲ-ਕਸਸ ਆਇਤ 56 ਦੀ ਤਫ਼ਸੀਰ।

2) ਇਹ ਇੱਕ ਵੱਡਾ ਮਸਅਲਾ ਹੈ ਕਿ ਆਪ ਦਾ ''ਲਾ ਇਲਾਹਾ ਇਲ-ਲਲ-ਲਾਹ" ਫ਼ਰਮਾਉਣਾ ਉਸ ਦੀ ਵਿਆਖਿਆ, ਪਰ ਇਸ ਦੇ ਜਾਣਕਾਰ "ਕਲਮਾ-ਏ-ਸ਼ਹਾਦਤ" ਦੇ ਜ਼ੁਬਾਨੀ ਇਕਰਾਰ ਨੂੰ ਹੀ ਮੁਕਤੀ ਦਾ ਸਾਧਨ ਸਮਝ ਬੈਠੇ ਹਨ।

3) ਅਬੂ-ਜਹਿਲ ਤੇ ਉਸਦੇ ਸਾਥੀ ਨਬੀ (ﷺ) ਦੀ ਮੁਰਾਦ "ਲਾ ਇਲਾਹਾ ਇਲ-ਲਲ-ਲਾਹ" ਨੂੰ ਚੰਗੀ ਤਰ੍ਹਾਂ ਜਾਣਦੇ ਸਨ। ਸੋ ਅੱਲਾਹ ਬੁਰਾ ਕਰੇ ਉਹਨਾ ਲੋਕਾਂ ਦਾ ਜਿਨ੍ਹਾਂ ਤੋਂ ਵੱਧ ਅਬੂ-ਜਹਿਲ ਦੀਨ ਦੀ ਅਸਲ ਨੂੰ ਸਮਝਦਾ ਸੀ।

4) ਨਬੀ (ﷺ) ਦਾ ਆਪਣੇ ਚਾਚਾ ਨੂੰ ਇਸਲਾਮ ਕਬੂਲ ਕਰਨ ਲਈ ਜਤਨ।

5) ਅਬਦੁਲ ਮੁੱਤਲਿਬ ਅਤੇ ਉਹਨਾ ਦੇ ਬਜ਼ੁਰਗਾਂ ਨੂੰ ਮੁਸਲਮਾਨ ਸਮਝਣ ਵਾਲਿਆਂ ਦੀ ਤਰਦੀਦ।

6) ਨਬੀ (ﷺ) ਦਾ ਆਪਣੇ ਚਾਚਾ ਲਈ ਮੁਆਫ਼ੀ ਦੀ ਦੁਆ ਕਰਨ ਦੇ ਬਾਵਜੂਦ ਉਹਨਾ ਦੀ ਬਖ਼ਸ਼ਿਸ਼ ਦਾ ਨਾ ਹੋਣਾ, ਸਗੋਂ ਆਪ ਨੂੰ ਉਸ ਦੇ ਲਈ ਮੁਆਫ਼ੀ ਮੰਗਣ ਤੋਂ ਮਨਾਂ ਕਰਨਾ।

7) ਮਨੁੱਖ ਉੱਤੇ ਬੁਰੇ ਲੋਕਾਂ ਦੀ ਸੰਗਤ ਦਾ ਪ੍ਰਭਾਵ
8) ਆਪਣੇ ਬਜ਼ੁਰਗਾਂ ਦੇ ਝੂਠੇ ਸਤਿਕਾਰ ਦਾ ਨੁਕਸਾਨ।
9) ਅਬੂ-ਜਹਿਲ ਦੀਆਂ ਦਲੀਲਾਂ ਵਾਂਗ ਝੂਠੇ ਲੋਕਾਂ ਦੀਆਂ ਦਲੀਲਾਂ।

10) ਇਸ ਗੱਲ ਦੀ ਗਵਾਹੀ ਕਿ ਅਮਲਾਂ ਦੀ ਨਿਰਭਰਤਾ ਮਰਨ ਉੱਤੇ ਹੈ, ਕਿਉਂ ਕਿ ਜੇਕਰ ਅਬੂ-ਤਾਲਿਬ ਕਲਮੇ ਦਾ ਇਕਰਾਰ ਕਰ ਲੈਂਦਾ ਤਾਂ ਉਸ ਨੂੰ ਜ਼ਰੂਰ ਹੀ ਲਾਭ ਹੁੰਦਾ।

11) ਮੁਸ਼ਰਿਕਾਂ ਦੇ ਦਿਲਾਂ ਵਿੱਚ ਇਹ ਸ਼ੱਕ ਕਿੱਦਾਂ ਵੱਧਦਾ ਹੈ ਇਸ ਉੱਤੇ ਗ਼ੌਰ ਕਰਨਾ ਚਾਹੀਦਾ ਹੈ। ਇਸ ਲਈ ਕਿ ਇਸ ਕਿੱਸੇ ਵਿੱਚ ਚਰਚਾ ਕੀਤੀ ਗਈ ਹੈ ਕਿ ਉਹ ਲੋਕ ਕੇਵਲ ਉਸੇ ਨਾਲ ਝਗੜਦੇ ਰਹੇ ਜਦਕਿ ਨਬੀ (ﷺ) ਨੇ ਤਬਲੀਗ਼ ਵਿੱਚ ਆਪਣੀ ਪੂਰੀ ਕੋਸ਼ਿਸ਼ ਕੀਤੀ ਅਤੇ ਮੁੜ-ਮੁੜ ਆਪਣਾ ਸੁਨੇਹਾ ਘੱਲਿਆ। ਸੋ ਇਹ ਹੁੱਜਤ ਉਹਨਾ ਲਈ ਸਪੱਸ਼ਟ ਅਤੇ ਅਹਿਮ ਸੀ। ਜਿਸ ਉੱਤੇ ਉਹਨਾ ਨੇ ਧਿਆਨ ਨਹੀਂ ਦਿੱਤਾ।

# 19. ਬਨੀ ਆਦਮ ਦਾ ਕੁਫ਼ਰ ਕਰਨਾ ਅਤੇ ਦੀਨ ਨੂੰ ਛੱਡਣ ਦੀ ਅਸਲ ਵਜ੍ਹਾ ਨੇਕ ਲੋਕਾਂ ਦੀ ਇੱਜਤ ਅਤੇ ਇਕਰਾਮ ਵਿੱਚ ਗੁਲੂ ਕਰਨਾ (ਹੱਦਾਂ ਤੋਂ ਲੰਘਣਾ) ਹੈ

ਅੱਲਾਹ ਤਾਅਲਾ  ਸੂਰੇਹ ਅਨ-ਨਿਸਾ ਦੀ ਆਇਤ 171 ਵਿੱਚ ਫ਼ਰਮਾਉਂਦਾ ਹੈ:

ਭਾਵ "ਐ ਅਹਿਲੇ ਕਿਤਾਬ ! ਆਪਣੇ ਦੀਨ ਦੇ ਬਾਰੇ ਵਿੱਚ ਗੁਲੂ ਨਾ ਕਰੋ (ਹੱਦਾਂ ਤੋਂ ਨਾ ਲੰਘੋ) (ਭਾਵ ਜੋ ਅੱਲਾਹ ਨੇ ਆਦੇਸ਼ ਦਿੱਤੇ ਹਨ ਉਹਨਾ ਨੂੰ ਹੀ ਮੰਨੋ)"ਅਤੇ ਅੱਲਾਹ ਤਾਅਲਾ ਦੇ ਬਾਰੇ ਹੱਕ ਤੋਂ ਸਿਵਾ ਕੋਈ ਗੱਲ ਨਾ ਕਰੋ।
(4:171)

ਸੂਰੇਹ ਅਨ-ਨੂਹ ਦੀ ਆਇਤ 23 ਵਿੱਚ ਅੱਲਾਹ ਤਾਅਲਾ  ਫ਼ਰਮਾਉਂਦਾ ਹੈ।

ਭਾਵ "ਉਹਨਾ ਨੇ ਆਖਿਆ ਤੁਸੀਂ ਆਪਣੇ ਇਲਾਹਾਂ ਨੂੰ ਨਾ ਛੱਡੋ ਅਤੇ ਨਾ ਹੀ 'ਵੱਦ' ਨੂੰ, ਨਾ 'ਸੁਆ' ਨੂੰ, ਨਾ 'ਯਗੂਸ ਨੂੰ, ਨਾ 'ਯਊਕ' ਨੂੰ ਅਤੇ ਨਾ ਹੀ 'ਨਸਰ' (ਨਾਂ ਦੇ ਬੁੱਤਾਂ ਦੀ ਇਬਾਦਤ) ਨੂੰ ਛੱਡੋ"।
(71:23)

ਹਜ਼ਰਤ ਇਬਨੇ ਅੱਬਾਸ (ਰਜ਼ੀ:) ਰਿਵਾਇਤ ਕਰਦੇ ਹਨ ਕਿ ਉਹ ਇਸ ਆਇਤ:
ਭਾਵ "ਉਹਨਾ ਨੇ ਆਖਿਆ ਤੁਸੀਂ ਆਪਣੇ ਇਲਾਹਾਂ ਨੂੰ ਕਦੇ ਵੀ ਨਾ ਛੱਡੋ ਅਤੇ ਨਾ ਹੀ 'ਵੱਦ' ਨੂੰ, ਨਾ 'ਸੁਆ' ਨੂੰ, ਨਾ 'ਯਗੂਸ' ਨੂੰ, ਨਾ 'ਯਊਕ' ਨੂੰ ਅਤੇ ਨਾ ਹੀ 'ਨਸਰ' ਨੂੰ ਛੱਡੋ"। (71:23)
ਦੇ ਸੰਬੰਧ ਵਿੱਚ ਕਹਿੰਦੇ ਹਨ ਕਿ ਇਹ ਸਾਰੇ ਲੋਕ ਕੌਮ ਨੂਹ ਦੇ ਨੇਕ ਲੋਕ ਸਨ। ਜਦੋਂ ਇਹਨਾਂ ਲੋਕਾਂ ਦਾ ਦਿਹਾਂਤ ਹੋ ਗਿਆ ਤਾਂ ਸ਼ੈਤਾਨ ਨੇ ਉਹਨਾ ਦੀ ਕੌਮ ਨੂੰ ਇਹ ਗੱਲ ਸਮਝਾਈ ਕਿ ਇਹ ਲੋਕ ਜਿੱਥੇ ਬੈਠੇ ਹੁੰਦੇ ਸਨ ਉੱਥੇ (ਬਤੌਰ ਏ ਯਾਦਗਾਰ) ਪੱਥਰ

ਗੱਡ ਦਿਓ ਅਤੇ ਇਹਨਾਂ ਪੱਥਰਾਂ ਨੂੰ ਉਹਨਾ ਦੇ ਨਾਵਾਂ ਨਾਲ ਪੁਕਾਰੋ ਤਾਂ ਉਹਨਾ ਨੇ ਐਵੇਂ ਹੀ ਕੀਤਾ। ਅਤੇ ਉਸ ਦੌਰ ਵਿੱਚ ਇਹਨਾਂ ਪੱਥਰਾਂ ਦੀ ਪੂਜਾ ਨਹੀਂ ਕੀਤੀ ਗਈ ਪਰ ਜਦੋਂ (ਉਸ ਦੌਰ ਦੇ) ਇਹ ਲੋਕ ਮਰ ਗਏ ਅਤੇ ਬਾਅਦ ਵਾਲਿਆਂ ਤੇ ਜਹਾਲਤ ਛਾ ਗਈ ਅਤੇ ਇਲਮ ਜਾਂਦਾ ਰਿਹਾ ਅਤੇ ਅਸਲ ਗੱਲ ਭੁੱਲ ਗਏ ਤਾਂ ਉਹਨਾ ਨੇ ਇਹਨਾਂ ਯਾਦਗਾਰਾਂ ਦੀ ਇਬਾਦਤ ਕਰਨੀ ਸ਼ੁਰੂ ਕਰ ਦਿੱਤੀ।
(ਬੁਖ਼ਾਰੀ 4920)

ਇਬਨੇ ਕੱਈਯਮ (ਰਹਿ:) ਨੇ ਕਿਹਾ ਕਿ ਵਧੇਰੇ ਸਲਫ਼-ਸਾਲਹੀਨ ਨੇ ਇਹ ਕਿਹਾ ਹੈ ਕਿ ਜਦੋਂ ਉਹ ਸਾਰੇ ਲੋਕ ਮਰ ਗਏ ਤਾਂ ਪਹਿਲਾਂ ਇਹ ਲੋਕ ਉਹਨਾ ਕਬਰਾਂ ਦੇ ਮਜਾਵਰ ਬਣੇ, ਫ਼ੇਰ ਉਹਨਾ ਦੀਆਂ ਤਸਵੀਰਾਂ ਬਣਾਈਆਂ, ਫ਼ੇਰ ਇੱਕ ਲੰਮਾ ਸਮਾਂ ਬੀਤਣ ਮਗਰੋਂ ਉਹਨਾ ਦੀ ਇਬਾਦਤ (ਪੂਜਾ) ਕਰਨ ਲੱਗ ਪਏ।

ਹਜ਼ਰਤ ਉਮਰ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ
ਕਿ ਤੁਸੀਂ ਮੇਰੀ ਤਾਰੀਫ (ਪ੍ਰਸ਼ੰਸਾ) ਕਰਨ ਵਿੱਚ ਗੁਲੂ ਨਾ ਕਰਨਾ (ਹੱਦ ਤੋਂ ਨਾ ਟੱਪਣਾ) (ਫ਼ਾਲਤੂ ਗੱਲਾਂ ਨਾ ਵਧਾਓਣਾ), ਜਿਵੇਂ ਹਜ਼ਰਤ ਈਸਾ ਦੇ ਪੈਰੋਕਾਰਾਂ ਨੇ ਉਹਨਾ ਦੀ ਤਾਰੀਫ਼ ਵਿੱਚ ਗੁਲੂ ਕੀਤਾ (ਹੱਦ ਤੋਂ ਟੱਪ ਗਏ) । ਮੈਂ ਇੱਕ ਬੰਦਾ ਹਾਂ ਸੋ ਤੁਸੀਂ ਮੈਨੂੰ ਅੱਲਾਹ ਦਾ ਬੰਦਾ ਅਤੇ ਉਸ ਦਾ ਰਸੂਲ ਕਹੋ।
(ਸਹੀ ਬੁਖਾਰੀ 3445 , 6830 )

ਹਜ਼ਰਤ ਇਬਨੇ ਅੱਬਾਸ (ਰਜ਼ੀ:) ਕਹਿੰਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ ਕਿ ਗੁਲੂ (ਵਾਧੂ ਪ੍ਰਸ਼ੰਸਾ) ਤੋਂ ਬਚੋ ਕਿਉਂ ਜੋ ਪਹਿਲੀਆਂ ਉੱਮਤਾਂ ਨੂੰ ਗੁਲੂ ਨੇ ਹੀ ਬਰਬਾਦ ਕੀਤਾ ਹੈ।
(ਇਸਨਾਦ ਸਹੀ ਸੁਨਨ ਨਸਾਈ 3057 , ਇਬਨੇ ਮਾਜਾ 3029 ,ਅਸ ਸਹੀਹਾ ਸੇਖ ਅਲਬਾਨੀ 1283 )

ਹਜ਼ਰਤ ਅਬਦੁੱਲਾਹ ਬਿਨ ਮਸਊਦ (ਰਜ਼ੀ:) ਤੋਂ ਰਵਾਇਤ ਹੈ ਕਿ ਰਸੂਲ (ﷺ) ਨੇ ਤਿੰਨ ਵਾਰ ਇਹ ਆਖਿਆ ਕਿ "ਗੁਲੂ ਵਿੱਚ ਗਹਿਰੇ ਉਤਰਣ ਵਾਲੇ ਹਲਾਕ ਹੋ ਜਾਣ (ਤਕੱਲੁਫ਼ ਇਖਤਿਆਰ ਕਰਨ ਵਾਲੇ ਅਤੇ ਹੱਦ ਤੋਂ ਟੱਪਣ ਵਾਲੇ ਹਲਾਕ ਹੋ ਜਾਣ)

ਸਹੀ ਮੁਸਲਿਮ 2670 (6784)

[ਸੂਫ਼ੀਅਤ ਦੇ ਵਿੱਚ ਗੁਲੂ ਕਰਨਾ ਆਮ ਹੈ,ਇਹ ਲੋਕ ਆਪਣੇ ਪੀਰਾਂ ਅਤੇ ਮੁਰਸ਼ਿਦਾਂ ਦੀ ਤਾਰੀਫ ਵਿੱਚ ਬਹੁਤ ਜਿਆਦਾ ਗੁਲੂ ਕਰਦੇ ਹਨ, ਅਜਿਹੇ ਕਿੱਸੇ-ਕਹਾਣੀਆ ਇਹਨਾਂ ਦੀਆਂ ਕਿਤਾਬਾਂ ਅਤੇ ਹਲਕਿਆਂ ਵਿੱਚ ਆਮ ਮਿਲਦੀਆਂ ਹਨ ਅਤੇ ਇਸੇ ਤਰ੍ਹਾਂ ਦੀਨ ਵਿੱਚ ਵੀ ਬੇ ਵਜ੍ਹਾ ਤਕੱਲੁਫ਼ (ਪਰੇਸ਼ਾਨੀ,ਔਖ) ਇਖਤਿਆਰ ਕਰਦੇ ਰਹਿੰਦੇ ਹਨ ਜਿਵੇਂ ਕਿ ਇਹਨਾਂ ਵਿੱਚ ਅਜਿਹੇ ਕਿੱਸੇ ਮਸ਼ਹੂਰ ਹਨ ਕਿ ਸਾਡੇ ਫਲਾਂ ਸੂਫੀ ਸੇਖ ਨੇ ਅੱਖਾਂ ਵਿੱਚ ਨਮਕ ਦਾ ਸੁਰਮਾ ਪਾਇਆ, ਫਲਾਂ ਇੰਨੇ ਦਿਨ ਬਾਥਰੂਮ ਨਹੀਂ ਗਿਆ, ਫਲਾਂ ਨੇ ਇੱਕ ਲੱਤ ਤੇ ਸਾਰੀ ਰਾਤ ਨਮਾਜ ਪੜ੍ਹੀ ਵਗੈਰਾ-ਵਗੈਰਾ, ਇਸੇ ਤਰਾਂ ਤੁਸੀਂ ਤਬਲੀਗੀ ਜਮਾਤ (ਜੋ ਕਿ ਸੂਫੀਆਂ ਦੀ ਹੀ ਇੱਕ ਜਮਾਤ ਹੈ) ਵਾਲਿਆਂ ਨੂੰ ਦੇਖੋਗੇ ਕਿ ਉਹਨਾਂ ਦੁਆਰਾ (ਕੁਰਆਨ ਅਤੇ ਸਹੀ ਹਦੀਸ, ਸਹੀ ਅਕੀਦਾ ਅਤੇ ਮਨਹਜ ਏ ਸਲਫ਼ ਨੂੰ ਪਿੱਠ ਪਿੱਛੇ ਸੁੱਟ ਕੇ) ਪੜ੍ਹੀ ਜਾਣ ਵਾਲੀ ਕਿਤਾਬ ਫਜਾਇਲੇ ਅਮਾਲ ਅਤੇ ਫ਼ਜਾਇਲੇ ਸਦਕਾਤ ਇਸੇ ਤਰ੍ਹਾਂ ਦੇ ਕਿੱਸੇ-ਕਹਾਣੀਆ ਨਾਲ ਭਰਪੂਰ ਹੈ । ਸੋ ਦੀਨ ਦੀ ਹਿਫ਼ਾਜਤ ਲਈ ਅਜਿਹੇ ਲੋਕਾਂ ਤੋਂ ਬੱਚਣਾ ਜਰੂਰੀ ਹੈ।]

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਜਿਹੜਾ ਵਿਅਕਤੀ ਇਸ ਵਿਸ਼ੇ ਨੂੰ ਅਤੇ ਅੱਗੇ ਆਉਣ ਵਾਲੇ ਦੋ ਵਿਸ਼ਿਆਂ ਨੂੰ ਚੰਗੀ ਤਰ੍ਹਾਂ ਸਮਝ ਲਵੇਗਾ ਤਾਂ ਉਸ ਉੱਤੇ ਇਸਲਾਮ ਦੀ ਹਕੀਕਤ ਸਪੱਸ਼ਟ ਹੋ ਜਾਵੇਗੀ ਅਤੇ ਦਿਲਾਂ ਨੂੰ ਫੇਰਨ ਦੇ ਸਿਲਸਲੇ ਵਿੱਚ ਉਸ ਨੂੰ ਅੱਲਾਹ ਤਾਅਲਾ ਦੇ ਹੈਰਾਨ ਕਰਨ ਵਾਲੇ ਚਮਤਕਾਰ ਨਜ਼ਰ ਆਉਣਗੇ।

2) ਇਸ ਗੱਲ ਦਾ ਗਿਆਨ ਕਿ ਸਭ ਤੋਂ ਪਹਿਲਾਂ ਸ਼ਿਰਕ ਜਿਹੜਾ ਜ਼ਮੀਨ ਉੱਤੇ ਹੋਇਆ ਉਹ ਨੇਕ ਲੋਕਾਂ ਦੀ ਮੁਹੱਬਤ ਕਾਰਨ ਸੀ।

3) ਦੁਨੀਆ ਵਿੱਚ ਸਭ ਤੋਂ ਪਹਿਲਾਂ ਨਬੀਆਂ ਦੇ ਦੀਨ ਵਿੱਚ ਫੇਰ-ਬਦਲ ਅਤੇ ਉਸ ਦੇ ਕਾਰਨ, ਇਸ ਗਿਆਨ ਦੇ ਹੁੰਦੇ ਹੋਏ ਕਿ ਉਹਨਾ ਨੂੰ ਅੱਲਾਹ ਨੇ ਘੱਲਿਆ ਸੀ।

4) ਲੋਕਾਂ ਦਾ ਬਿਦਅਤ (ਦੀਨ ਵਿੱਚ ਨਵੀਂ ਘੜੀ ਹੋਈ ਗੱਲ) ਨੂੰ ਛੇਤੀ ਕਬੂਲ ਕਰਨਾ ਜਦਕਿ ਉਹ ਸ਼ਰੀਅਤ ਦੇ ਖ਼ਿਲਾਫ਼ ਹੈ।

5) ਸ਼ਿਰਕ ਦੇ ਪੈਦਾ ਹੋਣ ਦਾ ਅਸਲੀ ਕਾਰਨ ਇਹ ਸੀ ਕਿ ਹੱਕ ਤੇ ਝੂਠ ਨੂੰ ਆਪਿਸ ਵਿੱਚ ਗਡ-ਮਡ ਕਰ ਦਿੱਤਾ, ਪਹਿਲਾ ਕਾਰਨ ਨੇਕ ਲੋਕਾਂ ਦੀ ਮੁਹੱਬਤ ਵਿੱਚ ਵਧਾ ਕੇ ਗੱਲਾਂ ਕਰਨੀਆਂ ਅਤੇ ਦੂਜਾ ਕਾਰਨ ਕੁੱਝ ਗਿਆਨੀ ਲੋਕਾਂ ਦਾ ਕਿਸੇ ਚੀਜ਼ ਨੂੰ ਨੇਕੀ ਸਮਝਦੇ ਹੋਏ ਕਰਨਾ ਅਤੇ ਇਸ ਤੋਂ ਬਾਅਦ ਵਾਲਿਆਂ ਦਾ ਉਸ ਨੂੰ ਗਲਤ ਨਾ ਸਮਝਣਾ।

6) ਸੂਰੇਹ ਅਨ-ਨੂਹ ਦੀ ਆਇਤ ਦੀ ਤਫ਼ਸੀਰ।

7) ਮਨੁੱਖੀ ਆਦਤ ਹੈ ਕਿ ਦਿਲ ਵਿੱਚ ਹੱਕ ਘੱਟਦਾ ਜਾਂਦਾ ਹੈ ਅਤੇ ਝੂਠ ਹੋਲੀ-ਹੋਲੀ ਵੱਧਦਾ ਜਾਂਦਾ ਹੈ।

8) ਇਸ ਵਿੱਚ ਸਲਫ਼ੇ-ਸਾਲਹੀਨ ਦੇ ਇਸ ਕਥਨ ਦੀ ਪੁਸ਼ਟੀ ਹੈ ਕਿ ਕੁਫ਼ਰ ਦਾ ਅਸਲੀ ਕਾਰਨ ਬਿਦਅਤ ਹੈ।

9) ਸ਼ੈਤਾਨ ਬਿਦਅਤ ਦੇ ਅੰਤ ਨੂੰ ਚੰਗੀ ਤਰ੍ਹਾਂ ਜਾਣਦਾ ਹੈ ਕਿ ਉਹ ਮਨੁੱਖ ਨੂੰ ਕਿਵੇਂ ਬਰਬਾਦ ਕਰ ਦਿੰਦੀ ਹੈ, ਭਾਵੇਂ ਕਿ ਬਿਦਅਤੀ ਦੀ ਨੀਅਤ ਚੰਗੀ ਹੀ ਕਿਉਂ ਨਾ ਹੋਵੇ।

10) ਇਹ ਆਮ ਗੱਲ ਹੈ ਕਿ ਵਧਾ ਕੇਗੱਲ ਕਰਨ ਦੀ ਮਨਾਹੀ ਹੈ ਅਤੇ ਉਸ ਦਾ ਅੰਤ ਭੈੜਾ ਹੁੰਦਾ ਹੈ।

11) ਕਬਰਾਂ ਦੇ ਮੁਜਾਵਰ ਬਨਣ ਦਾ ਨੁਕਸਾਨ ਭਾਵੇਂ ਕਿ ਉੱਥੇ ਨੇਕ ਕੰਮ ਹੀ ਕਿਉਂ ਨਾ ਕੀਤਾ ਜਾਵੇ।

12) ਤਸਵੀਰ ਦੀ ਮਨਾਹੀ ਕਿਸ ਕਾਰਨ ਹੋਈ? ਅਤੇ ਇਸ ਨੂੰ ਖਤਮ ਕਰਨ ਦੀ ਕੀ ਹਿਕਮਤ ਹੈ?।

13) ਇਸ ਕਿੱਸੇ ਨੂੰ ਚੰਗੀ ਤਰ੍ਹਾਂ ਸਮਝਣਾ ਅਤੇ ਇਸ ਦਾ ਲਾਜ਼ਮੀ ਹੋਣਾ। ਜਦਕਿ ਵੇਧੇਰ ਲੋਕੀ ਇਸ ਤੋਂ ਬੇ-ਪਰਵਾਹ ਹਨ।

14) ਇਹ ਸਭ ਤੋਂ ਅਜੀਬ ਗੱਲ ਹੈ ਕਿ ਸਾਰੇ ਲੋਕੀ ਇਸ ਕਿੱਸੇ ਨੂੰ ਤਫ਼ਸੀਰ ਤੇ ਹਦੀਸ ਦੀਆਂ ਕਿਤਾਬਾਂ ਵਿੱਚ ਪੜ੍ਹਦੇ ਹਨ ਅਤੇ ਉਹਨਾ ਦੇ ਅਰਥ ਵੀ ਸਮਝਦੇ ਹਨ ਕਿ ਅੱਲਾਹ ਤਾਅਲਾ ਕਿਵੇਂ ਉਹਨਾ ਦੇ ਅਤੇ ਉਹਨਾਂ ਦੇ ਦਿਲਾਂ ਦੇ ਵਿੱਚ ਰੁਕਾਵਟ ਬਣ ਜਾਂਦਾ ਹੈ। ਫੇਰ ਵੀ ਇਹ ਵਿਸ਼ਵਾਸ ਰੱਖਦੇ ਹਨ ਕਿ ਹਜ਼ਰਤ ਨੂਹ (ਅਲੈ:)ਦੀ ਕੌਮ ਨੇ ਜਿਹੜਾ ਕੰਮ ਕੀਤਾ ਉਹ ਸਭ ਤੋਂ ਵਧੀਆ ਇਬਾਦਤ ਹੈ ਅਤੇ ਜਿਹੜੀ ਚੀਜ਼ ਨੂੰ ਅੱਲਾਹ ਤਾਅਲਾ ਅਤੇ ਉਸ ਦੇ ਰਸੂਲ (ﷺ) ਨੇ ਹਰਾਮ ਕੀਤਾ ਹੈ ਉਸ ਉੱਤੇ ਭਰੋਸਾ ਰੱਖਦੇ ਹਨ, ਜਦਕਿ ਇਹ ਵਿਸ਼ਵਾਸ ਰੱਖਣਾ ਉੱਕਾ ਹੀ ਕੁਫ਼ਰ ਹੈ, ਜਿਸ ਤੋਂ ਮਾਲ ਅਤੇ ਖ਼ੂਨ ਮੁਬਾਹ ਹੋ ਜਾਂਦਾ ਹੈ।

15) ਇਸ ਗੱਲ ਦਾ ਸਪੱਸ਼ਟੀਕਰਨ ਕਿ ਉਹ ਆਪਣੇ ਇਹਨਾਂ ਬਜ਼ੁਰਗਾਂ ਤੋਂ ਕੇਵਲ ਸ਼ਿਫ਼ਾਅਤ ਚਾਹੁੰਦੇ ਸਨ।

16) ਉਹਨਾ ਦੀ ਇਹ ਸੋਚ ਸੀ ਕਿ ਜਿਹੜੇ ਆਲਿਮਾਂ ਨੇ ਅਲਾਹ ਦੇ ਨੇਕ ਲੋਕਾਂ ਦੀਆਂ ਮੂਰਤੀਆਂ ਬਣਾਈਆਂ ਸਨ, ਉਹਨਾ ਦਾ ਉਦੇਸ਼ ਵੀ ਇਹੋ ਇਬਾਦਤ ਸੀ।

17) ਉਹ ਉੱਚ ਕੋਟੀ ਦਾ ਬਿਆਨ ਜਿਹੜਾ ਨਬੀ (ﷺ) ਨੇ ਹਦੀਸ ਵਿੱਚ ਦਿੱਤਾ ਕਿ ਮੈਨੂੰ ਮੇਰੀ ਹੱਦ ਤੋਂ ਨਾ ਵਧਾਈਓ ਜਿਵੇਂ ਈਸਾਈਆਂ ਨੇ ਹਜ਼ਰਤ ਈਸਾ ਨੂੰ ਵਧਾਇਆ ਸੀ” ਅੱਲਾਹ ਤਾਅਲਾ  ਦੀਆਂ ਰਹਿਮਤਾਂ ਤੇ ਸਲਾਮ ਉਸ ਜ਼ਾਤ ‘ਤੇ ਜਿਸਨੇ ਇਹ ਖੁਲਮ-ਖੁੱਲਾ ਐਲਾਨ ਕੀਤਾ।

18) ਰਸੂਲ (ﷺ) ਨੇ ਸਾਨੂੰ ਇਹ ਸਮਝਾਇਆ ਕਿ ਤਕੱਲੁਫ ਕਰਨ ਵਾਲੇ ਅਤੇ ਹੱਦ ਤੋਂ ਵੱਧਣ ਵਾਲੇ ਹਲਾਕ ਤੇ ਬਰਬਾਦ ਹੋ ਗਏ।

19) ਇਸ ਗੱਲ ਦਾ ਸਪੱਸ਼ਟੀਕਰਨ ਕਿ ਜਦੋਂ ਗਿਆਨ ਨਾ ਰਿਹਾ ਤਾਂ ਲੋਕਾਂ ਨੇ ਬੁਤਾਂ ਤੇ ਮੂਰਤੀਆਂ ਦੀ ਇਬਾਦਤ ਕੀਤੀ। ਇਸ ਤੋਂ ਗਿਆਨ ਦਾ ਮੁੱਲ ਅਤੇ ਇਸ ਦੇ ਨਾ ਹੋਣ ਦੇ ਨੁਕਸਾਨ ਦਾ ਪਤਾ ਚਲਦਾ ਹੈ।
20) ਗਿਆਨ ਨਾ ਹੋਣ ਦਾ ਕਾਰਨ ਆਲਿਮਾਂ ਦਾ ਇਸ ਦੁਨੀਆ ਤੋਂ ਚਲਾ ਜਾਣਾ ਹੈ।

## 20.ਕਿਸੇ ਨੇਕ ਆਦਮੀ ਦੀ ਕਬਰ ਉੱਤੇ ਅੱਲਾਹ ਦੀ ਇਬਾਦਤ, ਨਾ ਜਾਇਜ ਅਤੇ ਸੰਗੀਨ ਗੁਨਾਹ ਹੈ ਤਾਂ ਜਿਹੜਾ ਉਸ (ਕਬਰ ਵਾਲੇ) ਦੀ ਇਬਾਦਤ ਕਰੇ ਤਾਂ ਉਹ ਕਿੰਨਾ ਵੱਡਾ ਗੁਨਾਹਗਾਰ (ਮੁਜਰਿਮ) ਹੋਵੇਗਾ?

ਹਜ਼ਰਤ ਆਇਸ਼ਾ (ਰਜ਼ੀ:) ਤੋਂ ਰਿਵਾਇਤ ਹੈ ਕਿ ਹਜ਼ਰਤ ਉੱਮੇ ਸਲਮਾ (ਰਜ਼ੀ:) ਨੇ ਨਬੀ (ﷺ) ਦੇ ਸਾਹਮਣੇ ਇੱਕ ਗਿਰਜਾ-ਘਰ (ਈਸਾਈਆਂ ਦੀ ਇਬਾਦਤਗਾਹ) ਅਤੇ ਉਸ ਵਿੱਚ ਤਸਵੀਰਾਂ ਅਤੇ ਮੁਜੱਸਮੇ ਬਾਰੇ ਜਿਕਰ ਕੀਤਾ ਜੋ ਉਹਨਾਂ ਨੇ ਹਬਸ਼ਾ ਵਿੱਚ ਦੇਖਿਆ ਸੀ। ਤਾਂ ਨਬੀ (ﷺ) ਨੇ ਆਖਿਆ ਕਿ ਉਹਨਾ ਵਿੱਚੋਂ ਜਦੋਂ ਕਿਸੇ ਨੇਕ ਆਦਮੀ ਦਾ ਦਿਹਾਂਤ ਹੋ ਜਾਂਦਾ ਤਾਂ ਉਹ ਉਸ ਦੀ ਕਬਰ ਉੱਤੇ ਮਸਜਿਦ ਬਣਾ ਲੈਂਦੇ ਅਤੇ ਉਸ ਵਿੱਚ ਇਹ ਤਸਵੀਰਾਂ ਅਤੇ (ਮੂਰਤੀਆਂ) ਬਣਾ ਦਿੰਦੇ। ਇਹ ਲੋਕ ਅੱਲਾਹ ਤਾਅਲਾ ਦੇ ਨਜਦੀਕ ਬਦਤਰੀਨ ਮੱਖਲੂਕ ਹਨ (ਬਹੁਤ ਹੀ ਜ਼ਿਆਦਾ ਬੁਰੇ ਲੋਕ ਹਨ) । ਇਹਨਾਂ ਲੋਕਾਂ ਨੇ ਦੋ ਫ਼ਿਤਨੇ ਇਕੱਠੇ ਕੀਤੇ, ਪਹਿਲਾ ਕਬਰਾਂ ਨੂੰ ਇਬਦਤਗਾਹ ਬਣਾਉਣ ਦਾ ਅਤੇ ਦੂਜਾ ਤਸਵੀਰਾਂ-ਮੂਰਤੀਆਂ ਬਣਾਉਣ ਦਾ
(ਸਹੀ ਬੁਖ਼ਾਰੀ 3837 ਤੇ ਸਹੀ ਮੁਸਲਿਮ 528)

ਹਜ਼ਰਤ ਆਇਸ਼ਾ (ਰਜ਼ੀ:) ਤੋਂ ਰਿਵਾਇਤ ਹੈ ਕਿ ਜਦੋਂ ਆਪ (ﷺ) ਦਾ ਦਿਹਾਂਤ ਦਾ ਵੇਲਾ ਆਇਆ ਤਾਂ ਆਪ (ﷺ) ਬਹੁਤ ਤਕਲੀਫ਼ ਨਾਲ ਆਪਣੀ ਚੱਦਰ ਕਦੇ ਚਿਹਰੇ ‘ਤੇ ਲੈਂਦੇ ਅਤੇ ਕਦੇ ਹਟਾ ਦਿੰਦੇ। ਇਸੇ ਹਾਲਤ ਵਿੱਚ ਆਪ (ﷺ) ਨੇ ਫ਼ਰਮਾਇਆ ਕਿ ਅੱਲਾਹ ਤਾਅਲਾ ਯਹੂਦੀਆਂ ਤੇ ਈਸਾਈਆਂ ਉੱਤੇ ਲਾਅਨਤ ਕਰੇ ਕਿ ਉਹਨਾ ਨੇ ਆਪਣੇ ਨਬੀਆਂ ਦੀਆਂ ਕਬਰਾਂ ਨੂੰ ਇਬਾਦਤਗਾਹ (ਸਿਜਦਾਗਾਹ) ਬਣਾ ਲਿਆ।
ਸਹੀ ਬੁਖ਼ਾਰੀ 438, 1330, 1390, 3453 , 4443 , 5816 ਤੇ ਸਹੀ ਮੁਸਲਿਮ 531

ਇਸ ਤੋਂ ਆਪ ਆਪਣੀ ਉੱਮਤ ਨੂੰ ਡਰਾਉਂਦੇ ਰਹਿੰਦੇ ਸਨ।
ਜੇਕਰ ਨਬੀ (ﷺ) ਦੀ ਕਬਰ ਨੂੰ ਮਿਜਦਾਗਾਹ ਬਣਾਏ ਜਾਣ ਦਾ ਡਰ ਨਾ ਹੁੰਦਾ ਤਾਂ ਆਪ ਦੀ ਕਬਰ ਵੀ ਆਮ ਸਹਾਬਾ (ਰਜ਼ੀ:) ਦੀਆਂ ਕਬਰਾਂ ਦੇ ਵਾਂਗ ਹੀ ਵਿਖਾਈ ਦਿੰਦੀ।

ਹਜ਼ਰਤ ਜੁਨਦਬ ਬਿਨ ਅਬਦੁੱਲਾਹ (ਰਜ਼ੀ:)ਰਿਵਾਇਤ ਕਰਦੇ ਹਨ ਕਿ ਮੈ ਨਬੀ (ﷺ) ਨੂੰ ਆਪਣੇ ਦਿਹਾਂਤ ਤੋਂ ਪੰਜ ਦਿਨ ਪਹਿਲਾਂ ਇਹ ਫ਼ਰਮਾਉਂਦੇ ਹੋਏ ਸੁਣਿਆ ਸੀ ਕਿ 'ਮੈਂ ਅੱਲਾਹ ਤਾਅਲਾ  ਦੇ ਸਾਹਮਣੇ ਇਸ ਗੱਲ ਤੋਂ ਦੂਰੀ ਦਾ ਇੱਜਹਾਰ ਕਰਦਾ ਹਾਂ ਕੇ ਤੁਹਾਡੇ ਵਿੱਚੋਂ ਮੇਰਾ ਕੋਈ ਖ਼ਲੀਲ ਹੋਵੇ ,ਕਿਉਂਕਿ ਅੱਲਾਹ ਤਾਅਲਾ  ਨੇ ਜਿਸ ਤਰ੍ਹਾਂ ਹਜ਼ਰਤ ਇਬਰਾਹੀਮ (ਅਲੈ:) ਨੂੰ ਖ਼ਲੀਲ (ਦੋਸਤ) ਬਣਾਇਆ ਐਵੇਂ ਹੀ ਮੈਨੂੰ ਵੀ ਆਪਣਾ ਖ਼ਲੀਲ ਬਣਾਇਆ। ਜੇਕਰ ਮੈਂ ਆਪਣੀ ਉੱਮਤ ਵਿੱਚੋਂ ਕਿਸੇ ਨੂੰ ਦੋਸਤ ਬਣਾਉਂਦਾ ਤਾਂ ਅਬੂ-ਬਕਰ ਸਿੱਦੀਕ (ਰਜ਼ੀ:) ਨੂੰ ਬਣਾਉਂਦਾ।
ਖ਼ਬਰਦਾਰ ! ਤੁਹਾਡੇ ਤੋਂ ਪਹਿਲੇ ਲੋਕੀ ਆਪਣੇ ਨਬੀਆਂ ਅਤੇ ਨੇਕ ਲੋਕਾਂ ਦੀਆਂ ਕਬਰਾਂ ਨੂੰ ਸੱਜਦਾਗਾਹ (ਇਬਾਦਤਗਾਹ) ਬਣਾ ਲਿਆ ਕਰਦੇ ਸਨ। ਤੁਸੀਂ ਕਬਰਾਂ ਨੂੰ ਇਬਾਦਤਗਾਹ ਨਾ ਬਨਾਉਣਾ। ਮੈਂ ਤੁਹਾਨੂੰ ਇਸ ਗੱਲ ਤੋਂ ਰੋਕਦਾ ਹਾਂ।
ਸਹੀ ਮੁਸਲਿਮ 532

ਆਪ ਨੇ ਇਸ ਤੋਂ ਉਮਰ ਦੇ ਆਖ਼ਰੀ ਲਮਹੇ ਵਿੱਚ ਵੀ ਰੋਕਿਆ ।
ਅਤੇ ਫਿਰ ਜਿੰਦਗੀ ਅਤੇ ਮੌਤ ਦੀ ਕਸਮਕਸ਼ ਦੌਰਾਨ ਆਪ ਨੇ ਅਜਿਹਾ ਅਮਲ ਕਰਨ ਵਾਲਿਆਂ ਤੇ ਲਾਅਨਤ ਕੀਤੀ
(ਪਤਾ ਲੱਗਿਆ ਕੇ) ਅਗਰ ਕਬਰ ਪਰਸਤੀ ਨਾ ਵੀ ਹੋਵੇ ਤਾਂ ਵੀ ਕਬਰ ਵਾਲੀ ਜਗ੍ਹਾ ਤੇ ਨਮਾਜ ਪੜ੍ਹਨਾ ਮਨਾ ਹੈ ਇਹੋ ਮਤਲਬ ਹੈ ਇਸ ਹਦੀਸ ਦਾ ਕਿਉਂਕਿ ਸਹਾਬਾ (ਰਜ਼ੀ:) ਤੋਂ ਆਪ ਦੀ ਕਬਰ ਉੱਤੇ ਮਸਜਿਦ ਬਣਾਉਣ ਦਾ ਕੋਈ ਖਤਰਾ ਨਹੀਂ ਸੀ ਅਤੇ ਜਿਸ ਥਾਂ ਨਮਾਜ਼ ਪੜ੍ਹੀ ਜਾਂਦੀ ਹੈ ਉਹ ਥਾਂ ਮਸਜਿਦ ਹੀ ਦਾ ਹੁਕਮ ਰੱਖਦੀ ਹੈ। ਇਹੋ ਨਹੀਂ ਸਗੋਂ ਹਰ ਉਹ ਜਗ੍ਹਾ ਜਿੱਥੇ ਨਮਾਜ਼ ਅਦਾ ਹੁੰਦੀ ਹੈ ਉਸਨੂੰ ਵੀ ਮਸਜਿਦ ਦਾ ਨਾਮ ਦਿੱਤਾ ਜਾਂਦਾ  ਹੈ।

ਜਿਵੇਂ ਕੇ ਨਬੀ (ﷺ) ਨੇ ਫ਼ਰਮਾਇਆ, ਮੇਰੇ ਲਈ ਸਾਰੀ ਜ਼ਮੀਨ ਨੂੰ ਮਸਜਿਦ ਅਤੇ ਪਾਕ (ਜਰੀਆ ਏ ਤਹਾਰਤ) (ਤਅੱਯਮੁਮ ਕਰਨ ਦਾ ਸਾਧਨ) ਕਰ ਦਿੱਤਾ ਗਿਆ ਹੈ। ਸਹੀ ਬੁਖ਼ਾਰੀ 335, 438 ਸਹੀ ਮੁਸਲਿਮ 521

ਉਹਨਾ ਵਿਅਕਤੀਆਂ 'ਤੇ ਜਿਹੜਾ ਕਬਰਾਂ ਵਿੱਚ ਮਸਜਿਦ ਬਣਾਕੇ ਜਾਂ ਬਿਨਾਂ ਮਸਜਿਦ ਬਣਾਏ ਨਮਾਜ਼ ਪੜੇ' ਲਾਅਨਤ ਹੈ।

ਹਜ਼ਰਤ ਇਬਨੇ ਮਸਊਦ (ਰਜ਼ੀ:) ਤੋਂ ਹਸਨ ਦਰਜੇ ਦੀ ਰਿਵਾਇਤ ਮਿਲਦੀ ਹੈ ਕਿ ਨਬੀ (ﷺ) ਨੇ ਫ਼ਰਮਾਇਆ, ਉਹ ਲੋਕ ਸਬ ਤੋਂ ਬੁਰੇ ਹੋਣਗੇ ਜਿਹੜੇ ਜਿਉਂਦੇ ਹੋਣਗੇ ਅਤੇ ਉਹਨਾ ਉੱਤੇ ਕਿਆਮਤ ਕਾਇਮ ਹੋ ਜਾਵੇਗੀ ਅਤੇ ਉਹ ਲੋਕ ਵੀ ਬਹੁਤ ਬੁਰੇ ਹੋਣਗੇ ਜਿਹੜੇ ਕਬਰਾਂ ਨੂੰ ਮਸਜਿਦ (ਬਣਾ ਲੈਣਗੇ) ਦਾ ਦਰਜਾ ਦੇਣਗੇ। (ਇਸਨਾਦ ਹਸਨ ਮੁਸਨਦ ਅਹਿਮਦ 1694 , ਸਹੀ ਇਬਨੇ ਹਿੱਬਾਨ 2325 , ਸਹੀ ਇਬਨੇ ਖੁਜ਼ੈਮਾਂ 789 ਸ਼ੇਖ ਅਲਬਾਨੀ ਨੇ ਹਸਨ ਕਿਹਾ ਤਹਜੀਰ ਅਲ ਮਸਾਜਿਦ 26-27)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਆਪ (ﷺ) ਦਾ ਇਸ ਗੱਲ ਤੋਂ ਸਖ਼ਤੀ ਨਾਲ ਮਨਾਂ ਕਰਨਾ ਕਿ ਜੇ ਕੋਈ ਕਿਸੇ ਨੇਕ ਬੰਦੇ ਦੀ ਕਬਰ ਦੇ ਕੋਲ ਇਬਾਦਤ ਦੇ ਲਈ ਮਸਜਿਦ ਬਣਾਉਂਦਾ ਹੈ ਭਾਵੇਂ ਉਸ ਦੀ ਨੀਅੱਤ ਠੀਕ ਹੀ ਕਿਉਂ ਨਾ ਹੋਵੇ।

2) ਮੂਰਤੀਆਂ ਬਨਾਉਣ ਦੀ ਮਨਾਂਹੀ ਅਤੇ ਇਸ ਦੇ ਬਨਾਉਣ ਵਿੱਚ ਸਖ਼ਤ ਸਜ਼ਾ ਹੈ।

3) ਧਿਆਨ ਦੇਣ ਦੀ ਗੱਲ ਹੈ ਕਿ ਨਬੀ (ﷺ) ਨੇ ਇਸ ਨੂੰ ਕਿਸ ਤਰ੍ਹਾਂ ਬਿਆਨ ਕੀਤਾ, ਪਹਿਲਾਂ ਤਾਂ ਮਨਾਂਹੀ ਕੀਤੀ, ਫ਼ੇਰ ਆਪ (ਇੱਥੇ ਹੀ ਨਹੀਂ ਰੁਕੇ ਸਗੋਂ ਆਪਣੇ ਦਿਹਾਂਤ ਦੇ ਸਮੇਂ ਵੀ ਸਖ਼ਤੀ ਨਾਲ ਰੋਕਿਆ)

4) ਆਪ (ﷺ) ਨੇ ਆਪਣੀ ਕਬਰ 'ਤੇ ਮਸਜਿਦ ਬਨਾਉਣ ਲਈ ਵਿਸ਼ੇਸ਼ ਮਨਾਂਹੀ ਕੀਤੀ, ਜਦਕਿ ਇਸ ਸਮੇਂ ਆਪ (ﷺ) ਦੀ ਕਬਰ ਨਹੀਂ ਬਣੀ ਸੀ।

5) ਯਹੂਦੀਆਂ ਤੇ ਈਸਾਈਆਂ ਦਾ ਇਹ ਤਰੀਕਾ ਹੈ ਕਿ ਉਹ ਆਪਣੇ ਨਬੀਆਂ ਦੀਆਂ ਕਬਰਾਂ ਦੇ ਨਾਲ ਅਜਿਹਾ ਹੀ ਕਰਦੇ ਆਏ ਹਨ।
6) ਆਪ ਦਾ ਇਸ ਮਾਮਲੇ ਵਿੱਚ ਯਹੂਦੀਆਂ ਅਤੇ ਈਸਾਈਆਂ 'ਤੇ ਲਾਅਨਤ ਕਰਨਾ।

7) ਇਹਨਾਂ ਸਾਰੀਆਂ ਗੱਲਾਂ ਤੋਂ ਨਬੀ (ﷺ) ਦਾ ਸਾਨੂੰ ਡਰਾਉਣਾ ਕਿ ਆਪ ਦੀ ਕਬਰ ਦੇ ਨਾਲ ਅਜਿਹਾ ਨਾ ਕੀਤਾ ਜਾਵੇ।
8) ਆਪ ਦੀ ਕਬਰ ਨੂੰ ਖੁੱਲ੍ਹਾ ਨਾ ਰੱਖਣ ਦਾ ਕਾਰਨ।
9) ਕਬਰ ਨੂੰ ਇਬਾਦਤਗਾਹ ਬਨਾਉਣ ਦੇ ਨੁਕਸਾਨ।

10) ਰਸੂਲ ਨੇ ਕਬਰਾਂ ਉੱਤੇ ਮਸਜਿਦਾਂ ਬਨਾਉਣ ਵਾਲਿਆਂ ਨੂੰ ਅਤੇ ਉਹਨਾ ਭੈੜੇ ਲੋਕਾਂ ਨੂੰ ਜਿਨ੍ਹਾਂ ਦੀ ਜ਼ਿੰਦਗੀ ਵਿੱਚ ਕਿਆਮਤ ਆਵੇਗੀ, ਇੱਕ ਹੀ ਦਰਜਾ ਦਿੱਤਾ ਹੈ ਅਤੇ ਨਬੀ (ﷺ) ਨੇ ਸ਼ਿਰਕ ਦੇ ਹੋਣ ਤੋਂ ਪਹਿਲਾਂ ਹੀ ਇਸ ਦੇ ਕਾਰਨਾਂ 'ਤੇ ਚਾਨਣ ਪਾਇਆ ਹੈ।

11) ਆਪ (ﷺ) ਦੇ ਦਿਹਾਂਤ ਤੋਂ ਪੰਜ ਦਿਨ ਪਹਿਲਾਂ ਆਪਣੇ ਖ਼ੁਤਬੇ ਵਿੱਚ ਬਿਆਨ ਕਰਨਾ, ਇਸ ਵਿੱਚ ਇਹਨਾਂ ਦੋਵਾਂ ਧਿਰਾਂਦੀ ਚਰਚਾ ਹੈ, ਜਿਹੜੇ ਬਿਦਅਤੀਆਂ ਦੀ ਜਮਾਅਤ ਦੇ ਬਹੁਤ ਹੀ ਭੈੜੇ ਲੋਕ ਹਨ ਸਗੋਂ ਕੁੱਝ ਵਿਦਵਾਨਾਂ ਨੇ ਇਹਨਾਂ ਲੋਕਾਂ ਨੂੰ ਬਹੱਤਰ (72) ਫ਼ਿਰਕਿਆਂ ਵਿੱਚੋਂ ਕੱਢ ਦਿੱਤਾ ਹੈ, ਇਹਨਾਂ ਦੋ ਫ਼ਿਰਕਿਆਂ ਵਿੱਚੋਂ ਇੱਕ ਰਾਫ਼ਜ਼ੀ ਅਤੇ ਦੂਜਾ ਜਹਿਮੀਆ ਹੈ। ਰਾਫ਼ਜ਼ੀਆਂ ਕਾਰਨ ਹੀ ਸ਼ਿਰਕ ਅਤੇ ਕਬਰ-ਪ੍ਰਸਤੀ ਦਾ ਇਸਲਾਮ ਵਿੱਚ ਰਵਾਜ ਹੋਇਆ ਅਤੇ ਉਹਨਾ ਨੇ ਹੀ ਸਭ ਤੋਂ ਪਹਿਲਾਂ ਕਬਰਾਂ 'ਤੇ ਮਸਜਿਦਾਂ ਬਣਾਇਆਂ।

12) ਆਪ (ﷺ) ਨੂੰ ਦਿਹਾਂਤ ਵੇਲੇ ਜਿਹੜੀ ਤਕਲੀਫ਼ ਬਰਦਾਸ਼ਤ ਕਰਨੀ ਪਈ।

13) ਆਪ (ੲ) ਨੂੰ ਅੱਲਾਹ ਤਾਅਲਾ  ਨੇ ਆਪਣਾ ਦੋਸਤ ਬਣਾ ਕੇ ਇੱਕ ਵੱਡਾ ਸਨਮਾਨ ਦਿੱਤਾ।

14) ਇਸ ਗੱਲ ਦਾ ਬਿਆਨ ਕਿ ਦੋਸਤੀ ਦਾ ਦਰਜਾ ਮੁਹੱਬਤ ਤੋਂ ਉਂਚਾ ਹੁੰਦਾ ਹੈ।

15) ਇਸ ਗੱਲ ਦੀ ਪੁਸ਼ਟੀ ਕਿ ਹਜ਼ਰਤ ਅਬੂ-ਬਕਰ ਸਿੱਦੀਕ (ਰਜ਼ੀ:) ਦਾ ਦਰਜਾ ਸਾਰੇ ਸਹਾਬਾ (ਰਜ਼ੀ:) ਤੋਂ ਵੱਧ ਕੇ ਹੈ।

16) ਨਬੀ (ﷺ) ਦਾ ਹਜ਼ਰਤ ਅਬੂ-ਬਕਰ ਸਿੱਦੀਕ (ਰਜ਼ੀ:) ਦੀ ਖ਼ਿਲਾਫ਼ਤ ਵੱਲ ਇਸ਼ਾਰਾ ਕਰਨਾ।

# 21. ਨੇਕ ਲੋਕਾਂ ਦੀਆਂ ਕਬਰਾਂ ਬਾਰੇ ਗੁਲੂ ਕਰਨ ਦਾ ਅੰਜਾਮ ਸ਼ਿਰਕ ਏ ਅਕਬਰ ਹੈ

ਇਮਾਮ ਮਾਲਿਕ (ਰਹਿ:) ਆਪਣੀ ਕਿਤਾਬ 'ਮੁਅੱਤਾ ਇਮਾਮ ਮਾਲਿਕ' ਵਿੱਚ ਦੱਸਦੇ ਹਨ ਕਿ ਰਸੂਲ (ﷺ) ਨੇ ਫ਼ਰਮਾਇਆ ਐ ਅੱਲਾਹ ! ਮੇਰੀ ਕਬਰ ਨੂੰ ਬੁੱਤ ਨਾ ਬਣਾਈਂ ਜਿਸਦੀ ਇਬਾਦਤ ਕੀਤੀ ਜਾਵੇ। ਜਿਨ੍ਹਾਂ ਨੇ ਆਪਣੇ ਨਬੀਆਂ ਦੀਆਂ ਕਬਰਾਂ ਨੂੰ ਇਬਾਦਤਗਾਹ ਬਣਾਇਆ ਹੈ ਉਸ ਕੌਮ ਉੱਤੇ ਅੱਲਾਹ ਦਾ ਸਖ਼ਤ ਅਜ਼ਾਬ ਨਾਜ਼ਿਲ ਹੋਵੇ
(ਇਸਨਾਦ ਸਹੀ ਲੀ ਗੈਰਿਹੀ ਮੁਅੱਤਾ ਇਮਾਮ ਮਲਿਕ 475 ਮੁਰਸਲ , ਸਵਾਹਿਦ ਮੁਸਨਦ ਅਹਿਮਦ 7357 , ਸੇਖ ਅਲਬਾਨੀ ਨੇ ਸਹੀ ਕਿਹਾ ਤੱਖਰੀਜ ਮਿਸ਼ਕਾਤ 715)

ਅੱਲਾਮਾ ਇਬਨੇ ਜਰੀਰ (ਰਹਿ:) ਨੇ ਸੁਫ਼ਯਾਨ ਸੌਰੀ (ਰਹਿ:) ਰਾਹੀਂ ਮਨਸੂਰ (ਰਹਿ:) ਤੋਂ ਰਿਵਾਇਤ ਕੀਤਾ ਹੈ ਕਿ ਉਹ ਮੁਜਾਹਿਦ (ਰਹਿ:) ਤੋਂ ਬਿਆਨ ਕਰਦੇ ਹਨ ਕਿ ਆਇਤ ਭਾਵ "ਕੀ ਤੁਸੀਂ 'ਲਾਤ ਅਤੇ ਉੱਜ਼ਾ' ਨੂੰ ਵੇਖਿਆ ਹੈ"?
(53:19)
ਵਿੱਚ ਲਾਤ ਮੁਸਾਫ਼ਿਰਾਂ ਨੂੰ ਸੱਤੂ ਘੋਲ ਕੇ ਪਿਲਾਇਆ ਕਰਦਾ ਸੀ, ਜਦੋਂ ਉਹ ਮਰ ਗਿਆ ਤਾਂ ਲੋਕ ਉਸ ਦੀ ਕਬਰ ਉੱਤੇ ਮੁਜਾਵਰ ਬਣ ਕੇ ਬੈਠ ਗਏ
(ਇਸਨਾਦ ਸਹੀ ਤਫ਼ਸੀਰ ਇਬਨੇ ਜਰੀਰ)

ਇਸੇ ਤਰ੍ਹਾਂ ਅਬੁਲ ਜੌਜ਼ਾਅ (ਰਹਿ:) ਨੇ ਹਜ਼ਰਤ ਇਬਨੇ ਅੱਬਾਸ (ਰਜ਼ੀ:) ਤੋਂ ਰਿਵਾਇਤ ਕੀਤਾ ਹੈ ਕਿ ਇਹ ਹਾਜੀਆਂ ਨੂੰ ਸੱਤੂ ਘੋਲ ਕੇ ਪਿਲਾਇਆ ਕਰਦਾ ਸੀ।
(ਸਹੀ ਬੁਖ਼ਾਰੀ 4859)

ਹਜ਼ਰਤ ਇਬਨੇ ਅੱਬਾਸ (ਰਜ਼ੀ:) ਤੋਂ ਰਿਵਾਇਤ ਹੈ ਕਿ ਰਸੂਲ ਨੇ ਕਬਰਾਂ ਦੀ ਜ਼ਿਆਰਤ ਕਰਨ ਵਾਲੀਆਂ ਜ਼ਨਾਨੀਆਂ ਉੱਤੇ ਲਾਅਨਤ ਕੀਤੀ ਹੈ ਅਤੇ ਉਹਨਾਂ ਉੱਤੇ ਵੀ ਜਿਹੜੇ ਕਬਰਾਂ ਨੂੰ ਮਸਜਿਦ ਬਣਾਉਂਦੇ ਹਨ ਅਤੇ ਚਿਰਾਗ਼ ਜਲਾਉਂਦੇ ਹਨ।

(ਇਸਨਾਦ ਜਈਫ਼ ਅਬੂ-ਦਾਊਦ 3236 , ਤਿਰਮਿਜ਼ੀ 320)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਔਸਾਨ (ਹਰ ਉਹ ਚੀਜ਼ ਜਿਸ ਨੂੰ ਅੱਲਾਹ ਤੋਂ ਛੁੱਟ ਪੂਜਿਆ ਜਾਵੇ) ਦੀ ਵਿਆਖਿਆ।

2) ਇਬਾਦਤ ਦੀ ਤਫ਼ਸੀਰ।

3) ਰਸੂਲ (ﷺ) ਦਾ ਉਸ ਚੀਜ਼ ਤੋਂ ਪਨਾਹ ਮੰਗਣਾ ਜਿਸ ਦੇ ਵਾਪਰਨ ਦਾ ਡਰ ਹੋਵੇ।

4) ਨਬੀ (ﷺ) ਦਾ ਇਸ ਡਰ ਦੇ ਨਾਲ ਨਬੀਆਂ ਦੀਆਂ ਕਬਰਾਂ ਨੂੰ ਮਸਜਿਦ ਬਨਾਉਣ ਦੀ ਚਰਚਾ ਕਰਨਾ।

5) ਅਜਿਹੇ ਕੰਮ ਕਰਨ ਵਾਲਿਆਂ ਉੱਤੇ ਅੱਲਾਹ ਦਾ ਨਾਰਾਜ਼ ਹੋਣਾ

6) ਇਹਨਾਂ ਸਾਰੀਆਂ ਗੱਲਾਂ ਵਿੱਚੋਂ ਅਹਿਮ ਗੱਲ ਇਹ ਹੈ ਕਿ ਲਾਤ ਦੀ ਇਬਾਦਤ ਕਿਵੇਂ ਕੀਤੀ ਗਈ, ਜੋ ਕਿ ਇੱਕ ਵੱਡਾ ਬੁੱਤ ਸੀ।

7) ਇਸ ਗੱਲ ਦਾ ਗਿਆਨ ਕਿ ਇਹ ਇੱਕ ਨੇਕ ਬੰਦੇ ਦੀ ਕਬਰ ਸੀ।

8) ਲਾਤ ਕਬਰ ਵਾਲੇ ਦਾ ਨਾਂ ਸੀ ਅਤੇ ਇਹ ਨਾਂ ਇਸ ਲਈ ਪ੍ਰਸਿੱਧ ਹੋਇਆ ਕਿ ਉਹ ਹਾਜੀਆਂ ਲਈ ਸੱਤੂ ਘੋਲਿਆ ਕਰਦਾ ਸੀ।

9) ਕਬਰਾਂ ਦੀ ਜ਼ਿਆਰਤ ਕਰਨ ਵਾਲੀਆਂ ਜ਼ਨਾਨੀਆਂ ਉੱਤੇ ਲਾਅਨਤ।

10) ਆਪ ਦਾ ਕਬਰਾਂ ਉੱਤੇ ਚਿਰਾਗ਼ ਜਲਾਉਣ ਵਾਲਿਆਂ ਉੱਤੇ ਲਾਅਨਤ।

# 22. ਨਬੀ (ﷺ) ਦਾ  ਤੌਹੀਦ ਦੀ ਮੁਕੱਮਲ ਹਿਫ਼ਾਜਤ ਕਰਨਾ ਅਤੇ ਸ਼ਿਰਕ ਦੇ ਹਰ ਰਾਹ ਅਤੇ ਦਰਵਾਜੇ ਨੂੰ ਬੰਦ ਕਰਨਾ

ਸੂਰੇਹ ਤੌਬਾ ਦੀ ਆਇਤ 128 ਵਿੱਚ ਅੱਲਾਹ ਪਾਕ ਫ਼ਰਮਾਉਂਦਾ ਹੈ
ਭਾਵ "ਤੁਹਾਡੇ ਕੋਲ ਇੱਕ ਅਜਿਹਾ ਨਬੀ (ﷺ) ਆਇਆ ਹੈ ਜਿਹੜਾ ਤੁਹਾਡੇ ਵਿੱਚੋਂ ਹੀ ਹੈ,ਤੁਹਾਡੀਆਂ ਤਕਲੀਫਾਂ (ਦੇਖ) ਉਸਨੂੰ ਦੁੱਖ ਹੁੰਦਾ ਹੈ ,ਅਤੇ ਉਹ ਤੁਹਾਡੀ (ਕਾਮਯਾਬੀ ਅਤੇ ਹਿਦਾਇਤ) ਦਾ ਹਰੀਸ (ਲ਼ਾਲਚ ਰੱਖਦਾ) ਹੈ ਅਤੇ ਉਹ ਮੋਮਿਨਾਂ ਦੇ ਲਈ ਬਹੁਤ ਹੀ ਸ਼ਫ਼ੀਕ ਅਤੇ ਮਿਹਰਬਾਨ ਹੈ (ਨਰਮ-ਦਿਆਲੂ ਅਤੇ ਕਿਰਪਾਲੂ ਹੈ   "।

ਹਜ਼ਰਤ ਅਬੂ-ਹੁਰੈਰਾ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਆਪਣੇ ਘਰਾਂ ਨੂੰ  (ਨਫ਼ਲੀ ਨਮਾਜ, ਦੁਆ, ਤਿਲਾਵਤੇ ਕੁਰਆਨ ਆਦਿ ਇਬਾਦਤਾਂ ਘਰ ਵਿੱਚ ਨਾ ਕਰਕੇ) ਕਬਰਿਸਤਾਨ ਨਾ ਬਣਾਓ ਅਤੇ ਨਾ ਹੀ ਮੇਰੀ ਕਬਰ ਉੱਤੇ ਮੇਲਾ ਲਗਾਓ । ਮੇਰੇ ਉੱਤੇ ਦਰੂਦ ਭੇਜੋ ਅਤੇ ਜਿਹੜੀ ਥਾਂ ਤੋਂ ਵੀ ਮੇਰੇ ਉੱਤੇ ਦਰੂਦ ਭੇਜੋਗੇ, ਉਹ ਮੇਰੇ ਤੱਕ ਪਹੁੰਚ ਜਾਵੇਗਾ।
(ਹਸਨ ਲੀ ਜਾਤੀਹੀ ਅਬੂ ਦਾਊਦ 2042, ਸੇਖ ਅਲਬਾਨੀ (ਹਸਨ-ਤਹਜੀਰ ਅਲ ਮਸਾਜਿਦ ਪ 97) (ਸਹੀ ਫੀ "ਸਹੀ ਅਬੂ ਦਾਊਦ)

ਹਜ਼ਰਤ ਅਲੀ ਬਿਨ ਹੁਸੈਨ (ਰਜ਼ੀ:) ਦੱਸਦੇ ਹਨ ਕਿ ਉਹਨਾ ਨੇ ਇੱਕ ਵਿਅਕਤੀ ਨੂੰ ਵੇਖਿਆ ਕਿ ਉਹ ਨਬੀ (ﷺ)  ਦੀ ਕਬਰ ਕੋਲ ਆਇਆ ਅਤੇ ਇੱਕ ਖੱਡ ਵਿੱਚ ਦੀ ਅੰਦਰ ਜਾ ਕੇ ਦੁਆ ਕੀਤੀ, ਉਹਨਾ ਨੇ ਉਸ ਨੂੰ ਰੋਕਿਆ ਅਤੇ ਆਖਿਆ, ਮੈਂ ਤੁਹਾਨੂੰ ਉਹ ਚੀਜ਼ ਦੱਸਾਂ ਜਿਹੜੀ ਮੇਰੇ ਪਿਤਾ ਹਜ਼ਰਤ ਹੁਸੈਨ (ਰਜ਼ੀ:) ਨੇ ਹਜ਼ਰਤ ਅਲੀ (ਰਜ਼ੀ:) ਤੋਂ ਬਿਆਨ ਕੀਤੀ। ਉਹ ਕਹਿੰਦੇ ਸਨ ਕਿ ਨਬੀ (ﷺ)  ਨੇ ਫ਼ਰਮਾਇਆ ਹੈ ਕਿ ਮੇਰੀ ਕਬਰ ਨੂੰ ਮੇਲੇ ਦੀ ਥਾਂ ਨਾ ਬਨਾਉਣਾ ਅਤੇ ਨਾ ਹੀ ਆਪਣੇ ਘਰਾਂ ਨੂੰ ਕਬਰਿਸਤਾਨ ਬਨਾਉਣਾ (ਨਫ਼ਲੀ ਨਮਾਜ, ਦੁਆ, ਤਿਲਾਵਤੇ ਕੁਰਆਨ ਆਦਿ

ਇਬਾਦਤਾਂ ਘਰ ਵਿੱਚ ਨਾ ਕਰਕੇ)। ਇਸ ਲਈ ਕਿ ਤੁਸੀਂ ਜਿੱਥੋਂ ਵੀ ਦਰੂਦ ਵ ਸਲਾਮ ਪੜ੍ਹੋਗੇ ਮੇਰੇ ਤੱਕ ਪਹੁੰਚ ਜਾਵੇਗਾ।
(ਇਸਨਾਦ ਹਸਨ ਲੀ ਗੈਰਿਹੀ ਮੁਸੱਨੰਫ਼ ਇਬਨੇ ਅਬੀ ਸ਼ਾਇਬਾ 7542 , ਮੁਸਨਦ ਅਬੀ ਯਾਅਲਾ 369, ਸ਼ੇਖ ਅਲਬਾਨੀ (ਹਸਨ-ਤਹਜੀਰ ਅਲ ਮਸਾਜਿਦ ਪ 140 , ਅਹਕਾਮ ਅਲ ਜਨਾਇਜ ਪ 280)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਸੂਰੇਹ ਤੌਬਾ ਦੀ ਆਇਤ ਦੀ ਤਫ਼ਸੀਰ।
2) ਆਪ (ﷺ) ਦਾ ਆਪਣੀ ਉੱਮਤ ਨੂੰ ਸ਼ਿਰਕ ਦੀ ਚਾਰ-ਦੀਵਾਰੀ ਤੋਂ ਦੂਰ ਰੱਖਣਾ।
3) ਆਪ (ﷺ) ਦਾ ਸਾਡੇ ਸੁਧਾਰ ਤੇ ਹਿਦਾਇਤ ਲਈ ਹਰੀਸ ਹੋਣਾ ਅਤੇ ਹੱਦੋਂ ਵੱਧ ਕੇ ਮਿਹਰਬਾਨ ਅਤੇ ਰਹੀਮ ਹੋਣਾ।
4) ਆਪ (ﷺ) ਦਾ ਆਪਣੀ ਕਬਰ ਤੋਂ ਵਿਸ਼ੇਸ਼ ਕਰ ਜ਼ਿਆਰਤ ਤੋਂ ਮਨਾਂ ਕਰਨਾ, ਜਦਕਿ ਆਪ (ﷺ) ਦੀ ਕਬਰ ਦੀ ਜ਼ਿਆਰਤ (ਸ਼ਰਈ ਹੁਦੂਦ ਵਿੱਚ ਰਹਿੰਦੇ ਹੋਏ) ਕੀਤੀ ਜਾਵੇ ਤਾਂ ਫ਼ਜ਼ਾਇਲ ਵਾਲੇ ਅਮਲਾਂ ਵਿੱਚੋਂ ਹੈ।
5) ਬਹੁਤ ਹੀ ਜ਼ਿਆਦਾ ਜ਼ਿਆਰਤ ਕਰਨ ਤੋਂ ਮਨਾਂ ਕਰਨਾ ।
6) ਨਫ਼ਲੀ ਨਮਾਜ਼ ਨੂੰ ਘਰ ਪੜ੍ਹਨ ਲਈ ਪ੍ਰੇਰਿਤ ਕਰਨਾ ।
7) ਸਹਾਬਾ-ਏ-ਕਰਾਮ (ਰਜ਼ੀ:) ਦੇ ਨੇੜੇ ਇਹ ਗੱਲ ਪੱਕੀ ਸੀ ਕਿ ਕਬਰਸਤਾਨ ਵਿੱਚ ਨਮਾਜ਼ ਪੜ੍ਹਨ ਦੀ ਮਨਾਂਹੀ ਹੈ।

8) ਆਪ (ﷺ) ਦਾ ਇਹ ਕਹਿਣਾ ਕਿ ਜਿਹੜਾ ਵਿਅਕਤੀ ਮੇਰੇ ਉੱਤੇ ਦਰੂਦ ਭੇਜਦਾ ਹੈ ਭਾਵੇਂ ਉਹ ਦੂਰ ਹੋਵੇ ਜਾਂ ਨੇੜੇ ਉਹ ਮੇਰੇ ਤੱਕ ਪਹੁੰਚ ਜਾਂਦਾ ਹੈ, ਸੋ ਨੇੜੇ ਆਉਣ ਦੀ ਕੋਈ ਲੋੜ ਨਹੀਂ।
9) ਆਪ (ﷺ) ਨੂੰ ਬਰਜ਼ਖ਼ ਵਿੱਚ ਉੱਮਤ ਦੇ ਅਮਲਾਂ ਵਿੱਚੋਂ ਕੇਵਲ ਦਰੂਦ ਵ ਸਲਾਮ ਹੀ ਪੇਸ਼ ਹੁੰਦੇ ਹਨ।

## 23.ਇਸ ਗੱਲ ਦੀ ਪੈਸ਼ਨਗੋਈ ਕਿ ਉੱਮਤੇ ਮੁਹੰਮਦੀਆ ਦੇ ਕੁੱਝ ਲੋਕ ਬੁੱਤ ਪ੍ਰਸਤੀ ਕਰਨ ਲੱਗ ਜਾਣਗੇ

ਅੱਲਾਹ ਪਾਕ ਸੂਰੇਹ ਅਨ-ਨਿਸਾ ਦੀ ਆਇਤ 51 ਵਿੱਚ ਫ਼ਰਮਾਉਂਦਾ ਹੈ:
ਭਾਵ "ਕਿ ਤੁਸੀਂ ਉਹਨਾ ਨੂੰ ਨਹੀਂ ਵੇਖਿਆ ਜਿਨ੍ਹਾਂ ਨੂੰ ਕਿਤਾਬ ਦਾ ਕੁੱਝ ਹਿੱਸਾ ਦਿੱਤਾ ਗਿਆ ਹੈ ਅਤੇ ਉਹ ਜਿਬਤ (ਬੁੱਤਾਂ) ਅਤੇ ਤਾਗੂਤ (ਸ਼ੈਤਾਨਾਂ-ਝੂਠੇ ਇਸ਼ਟਾਂ) ਉੱਤੇ ਇਮਾਨ ਰੱਖਦੇ ਹਨ, ਅਤੇ ਕਾਫਰਾਂ ਦੇ ਬਾਰੇ ਕਹਿੰਦੇ ਹਨ ਕਿ ਇਹ ਲੋਕ ਇਮਾਨ ਲਿਆਉਣ ਵਾਲਿਆਂ ਤੋਂ ਜਿਆਦਾ ਸਹੀ ਰਾਸਤੇ ਉੱਪਰ ਹਨ"।

ਅਤੇ ਸੂਰੇਹ ਅਲ-ਮਾਇਦਾ ਦੀ ਆਇਤ 60 ਵਿੱਚ ਇਰਸ਼ਾਦ
: ਭਾਵ "(ਐ ਨਬੀ (ﷺ) ਆਖ ਦਿਓ ਕਿ, ਕੀ ਮੈਂ ਤੁਹਾਨੂੰ ਉਹਨਾ ਬਾਰੇ ਦੱਸਾਂ ਕਿ ਜਿਹਨਾ ਦਾ ਅੰਜਾਮ ਅੱਲਾਹ ਕੋਲ ਫਾਸਕਾਂ (ਗੁਨਾਹਗਾਰ, ਨਾ-ਫ਼ਰਮਾਨ) ਤੋਂ ਵੀ ਵੱਧ ਭੈੜਾ ਹੈ? ਉਹ ਅਜਿਹੇ ਲੋਕ ਹਨ ਜਿਹਨਾਂ ਉੱਤੇ ਅੱਲਾਹ ਨੇ ਲਾਅਨਤ ਕੀਤੀ ਹੈ ਅਤੇ ਉਹਨਾ ਉੱਤੇ ਗਜਬ ਨਾਕ ਹੋਇਆ, ਇਹਨਾਂ ਵਿੱਚੋਂ ਕੁੱਝ ਨੂੰ ਬਾਂਦਰ ਅਤੇ ਕੁੱਝ ਨੂੰ ਸੂਰ ਬਣਾ ਛੱਡਿਆ। ਅਤੇ ਜਿਹਨਾਂ ਨੇ ਤਾਗੂਤ (ਸ਼ੈਤਾਨ) ਦੀ ਇਬਾਦਤ ਕੀਤੀ "।

ਅਤੇ ਸੂਰੇਹ ਅਲ-ਕਹਫ਼ ਆਇਤ 21 ਵਿੱਚ ਇਰਸ਼ਾਦ ਹੈ:
"ਜਿਹੜੇ ਲੋਕ ਮਾਮਲੇ ਦੀ ਅਗਵਾਈ ਕਰ ਰਹੇ ਸਨ ਉਹ ਆਖਣ ਲੱਗੇ ਕਿ ਅਸੀਂ ਤਾਂ (ਇਹਨਾਂ ਦੀ ਗਾਰ ਉੱਤੇ) ਜਰੂਰ ਇੱਕ ਮਸਜਿਦ (ਪੂਜਾ ਸਥਾਨ) ਬਣਾਵਾਂਗੇ"।

ਹਜ਼ਰਤ ਅਬੂ-ਸਈਦ ਖੁਦਰੀ (ਰਜ਼ੀ:) ਰਿਵਾਇਤ ਕਰਦੇ ਹਨ ਕਿ ਰਸੂਲ (ﷺ) ਨੇ ਇਰਸ਼ਾਦ ਫ਼ਰਮਾਇਆ ਕਿ ਲਾਜ਼ਮਨ ਤੁਸੀਂ ਵੀ ਪਹਿਲੀਆਂ ਉੱਮਤਾਂ ਦੀ ਪੈਰਵੀ ਕਰਦੇ ਹੋਏ ਉਸੇ ਤਰ੍ਹਾਂ ਉਹਨਾਂ ਦੇ ਬਰਾਬਰ ਹੋ ਜਾਵੋਂਗੇ ਜਿਵੇਂ ਇੱਕ ਤੀਰ ਦੂਜੇ ਤੀਰ ਦੇ ਬਰਾਬਰ ਹੁੰਦਾ ਹੈ ਇੱਥੋਂ ਤੱਕ ਕਿ ਜੇ ਉਹ ਗੋਹ (ਨਾਂ ਦੇ ਜਾਨਵਰ) ਦੀ ਖੱਡ ਵਿੱਚ ਘੁਸਣਗੇ ਤਾਂ ਤੁਸੀਂ ਵੀ ਘੁਸੋਗੇ। ਸਹਾਬਾ-ਏ-ਕਰਾਮ ਨੇ ਬੇਨਤੀ ਕੀਤੀ ਐ ਅੱਲਾਹ ਦੇ

ਰਸੂਲ )! ਕੀ (ਪਹਿਲੀਆਂ ਉੱਮਤਾਂ ਤੋਂ) ਤੁਹਾਡੀ ਮੁਰਾਦ ਯਹੂਦੀ ਅਤੇ ਈਸਾਈ ਹਨ ?
ਤਾਂ ਰਸੂਲ (ﷺ) ਨੇ ਇਰਸ਼ਾਦ ਫ਼ਰਮਾਇਆ ਹੋਰ ਕੌਣ?
ਸਹੀ ਬੁਖ਼ਾਰੀ 3456 ,7320 ਸਹੀ ਮੁਸਲਿਮ 2669

ਹਜ਼ਰਤ ਸੋਬਾਨ (ਰਜ਼ੀ:) ਦੀ ਰਿਵਾਇਤ ਹੈ ਕਿ ਰਸੂਲ (ﷺ) ਨੇ ਇਰਸ਼ਾਦ
ਫ਼ਰਮਾਇਆ ਕਿ ਅੱਲਾਹ ਤਾਅਲਾ ਨੇ ਮੇਰੇ ਲਈ ਸਾਰੀ ਜ਼ਮੀਨ ਨੂੰ ਇਸ ਤਰ੍ਹਾਂ ਸਮੇਟ
ਦਿੱਤਾ ਕਿ ਮੈ ਇਸਦੇ ਪੂਰਬ ਤੇ ਪੱਛਮ ਵੇਖੇ, ਅਤੇ ਮੇਰੀ ਉੱਮਤ ਦੀ ਹਕੂਮਤ ਉਸ ਥਾਂ
ਤੱਕ ਹੋ ਜਾਵੇਗੀ ਜਿੱਥੇ ਤੱਕ ਮੇਰੇ ਲਈ ਜ਼ਮੀਨ ਸਮੇਟੀ ਗਈ ਅਤੇ ਮੈਨੂੰ ਦੋ ਖ਼ਜ਼ਾਨੇ
ਸੁਰਖ਼ (ਸੋਨੇ) ਅਤੇ ਸਫ਼ੈਦ (ਚਾਂਦੀ ਦੇ) (ਭਾਵ ਰੋਮ ਅਤੇ ਈਰਾਨ ਦੇ ਖਜ਼ਾਨੇ) ਬਖ਼ਸ਼ੇ
ਗਏ। ਅਤੇ ਮੈ ਆਪਣੇ ਰੱਬ ਤੋਂ ਆਪਣੀ ਉੱਮਤ ਲਈ ਦੁਆ ਕੀਤੀ ਕਿ ਮੇਰੀ ਉੱਮਤ
ਨੂੰ ਭੁੱਖ-ਮਰੀ ਨਾਲ ਹਲਾਕ ਨਾ ਕਰੀਂ ਅਤੇ ਉਹਨਾਂ ਉੱਤੇ ਕੋਈ ਅਜਿਹਾ ਦੁਸ਼ਮਨ ਭਾਰੂ
ਨਾ ਕਰੀਂ ਜਿਹੜਾ ਉਹਨਾ ਨੂੰ ਤਬਾਹ-ਬਰਬਾਦ ਕਰ ਦੇਵੇ। ਮੇਰੇ ਰੱਬ ਨੇ ਜਵਾਬ ਵਿੱਚ
ਫ਼ਰਮਾਇਆ ਕਿ ਐ ਮੁਹੰਮਦ ! ਜਦੋਂ ਮੈਂ ਕੋਈ ਫ਼ੈਸਲਾ ਕਰ ਲੈਂਦਾ ਹਾਂ ਤਾਂ ਉਹ ਟਲ
ਨਹੀਂ ਸਕਦਾ। ਹਾਂ ਤੁਹਾਡੀ ਇਹ ਗੱਲ ਕਬੂਲ ਕਰ ਲਈ ਗਈ ਕਿ ਭੁੱਖ-ਮਰੀ ਤੋਂ
ਉਹਨਾ ਨੂੰ ਨਹੀਂ ਮਾਰਾਂਗਾ ਅਤੇ ਨਾ ਹੀ ਕੋਈ ਅਜਿਹਾ ਦੁਸ਼ਮਨ ਉਹਨਾ ਉੱਤੇ ਭਾਰੂ
ਕਰਾਂਗਾ ਜਿਹੜਾ ਉਹਨਾ ਨੂੰ ਤਬਾਹ-ਬਰਬਾਦ ਕਰ ਦੇਵੇ ਭਾਵੇਂ ਸਾਰੇ ਦੁਸ਼ਮਣ ਇਹਨਾਂ
ਦੇ ਖਿਲਾਫ ਇੱਕਠੇ ਹੋ ਜਾਣ(ਅਜਿਹਾ ਨਹੀਂ ਕਰ ਸਕਣਗੇ), ਪਰ ਉਹ ਖੁਦ ਹੀ ਇੱਕ
ਦੂਜੇ ਨੂੰ ਹਲਾਕ ਕਰਨਗੇ ਅਤੇ ਕੈਦੀ ਬਨਾਉਣਗੇ।
ਸਹੀ ਮੁਸਲਿਮ 2889

ਗਾਫ਼ਿਜ਼ ਬਰਕਾਨੀ (ਰਹਿ:) ਨੇ ਵੀ ਇਹ ਆਪਣੀ ਕਿਤਾਬ ਸਹੀ ਵਿੱਚ ਰਵਾਇਤ ਕੀਤਾ
ਹੈ ਅਤੇ ਇਸ ਵਿੱਚ ਇਹ ਅਲਫ਼ਾਜ ਜਿਆਦਾ ਹਨ ਕਿ ਮੈਂ ਆਪਣੀ ਉੱਮਤ ਦੇ ਬਾਰੇ
ਵਿੱਚ ਗੁੰਮਰਾਹ ਹੋਏ ਆਗੂਆਂ ਤੋਂ ਡਰਦਾ ਹਾਂ ਅਤੇ ਜਦੋਂ ਉਹਨਾ ਵਿੱਚ ਇੱਕ ਵਾਰ
ਤਲਵਾਰ ਚੱਲੇਗੀ ਤਾਂ ਉਹ ਕਿਆਮਤ ਤੱਕ ਨਹੀਂ ਰੁਕੇਗੀ ਅਤੇ ਉਸ ਸਮੇਂ ਤੱਕ
ਕਿਆਮਤ ਨਹੀਂ ਆਵੇਗੀ ਜਦੋਂ ਤੱਕ ਮੇਰੀ ਉੱਮਤ ਦਾ ਇੱਕ ਧੜਾ ਮੁਸ਼ਰਿਕਾਂ ਨਾਲ ਨਾ
ਜਾ ਮਿਲੇ ਅਤੇ ਮੇਰੀ ਉੱਮਤ ਦੇ ਬਹੁਤ ਸਾਰੇ ਗਿਰੋਹ ਬੁੱਤ ਪਰਸਤੀ ਨਾ ਕਰਨ ਲੱਗ
ਜਾਣ । ਬੇਸ਼ੱਕ ਮੇਰੀ ਉੱਮਤ ਵਿੱਚ 30 ਦੱਜਾਲ (ਕੱਜ਼ਾਬ) (ਝੂਠੇ) ਹੋਣਗੇ, ਜਿਨ੍ਹਾਂ ਵਿੱਚੋਂ

ਹਰ ਕੋਈ ਨਬੀ ਹੋਣ ਦਾ ਦਾਅਵਾ ਕਰੇਗਾ, ਜਦਕਿ ਮੈਂ ਆਖ਼ਰੀ ਨਬੀ (ﷺ) ਹਾਂ ਅਤੇ ਮੈਥੋਂ ਬਾਅਦ ਕੋਈ ਨਬੀ ਨਹੀਂ ਆਵੇਗਾ, ਮੇਰੀ ਉੱਮਤ ਵਿੱਚ ਤਾਇਫ਼ਾ ਮਨਸੂਰਾ[1](ਇੱਕ ਧੜ੍ਹਾ) ਹਮੇਸ਼ਾ ਹੱਕ ਉੱਤੇ ਕਾਇਮ ਰਹੇਗਾ ਅਤੇ ਉਹਨਾਂ ਦੀ ਅੱਲ੍ਹਾ ਤਾਅਲਾ ਦੀ ਤਰਫ ਤੋਂ ਮੱਦਦ ਕੀਤੀ ਜਾਵੇਗੀ। ਅਤੇ ਉਹਨਾ ਨੂੰ ਛੱਡ ਦੇਣ ਵਾਲੇ ਉਹਨਾ ਦਾ ਕੁੱਝ ਵੀ ਨਹੀਂ ਵਿਗਾੜ ਸਕਣਗੇ। ਇੱਥੋਂ ਤੱਕ ਕਿ ਅੱਲਾਹ ਦਾ ਹੁਕਮ (ਕਿਆਮਤ) ਆ ਜਾਵੇਗੀ ।
(ਸਹੀ, ਅਬੂ ਦਾਊਦ 4252 ਅਸ ਸਹੀਹਾ 4/252 )

[1. ਤਾਇਫ਼ਾ ਮਨਸੂਰਾ (ਉਹ ਗਿਰੋਹ ਜਿਸ ਦੀ, ਉਹਨਾਂ ਦਾ ਵਿਰੋਧ ਕਰਨ ਵਾਲਿਆਂ ਦੇ ਵਿਰੁੱਧ ਵਿੱਚ,ਅੱਲ੍ਹਾ ਤਾਅਲਾ ਉਹਨਾਂ ਦੀ ਹਮੇਸ਼ਾ ਮਦਦ ਕਰਦਾ ਰਹੇਗਾ,ਅਤੇ ਮੁਖਾਲਫਤ ਕਰਨ ਵਾਲੇ ਉਹਨਾਂ ਦਾ ਕੁੱਝ ਵੀ ਨਹੀਂ ਵਿਗਾੜ ਸਕਣਗੇ।
ਕੁੱਝ ਹਦੀਸਾਂ ਵਿੱਚ ਇਸਨੂੰ ਫ਼ਿਰਕਾ ਨਾਜੀਆ (ਨਿਜਾਤ ਪਾ ਜਾਣ ਵਾਲਾ ਫ਼ਿਰਕਾ) ਵੀ ਕਿਹਾ ਗਿਆ ਹੈ। ਇਸ ਮਤਲਬ ਦੀਆਂ ਹੋਰ ਵੀ ਬਹੁਤ ਸਾਰੀਆਂ ਹਦੀਸਾਂ ਆਈਆਂ ਹਨ ਜਿਵੇਂ ਕਿ
73 ਫ਼ਿਰਕਿਆਂ ਵਾਲੀ ਹਦੀਸ ਕਿ 72 ਜਹੰਨਮੀ ਅਤੇ ਇੱਕ ਜੰਨਤੀ ਗਿਰੋਹ
(ਤਿਰਮਿਜੀ 2640 ਹਸਨ ਸਹੀ)

ਨਬੀ ﷺ ਨੇ ਫਰਮਾਇਆ ਮੇਰੀ ਉੱਮਤ ਦਾ ਇੱਕ ਗਿਰੋਹ ਹਮੇਸ਼ਾ ਗਾਲਿਬ (ਜੇਤੂ) ਰਹੇਗਾ ,ਇੱਥੋਂ ਤਕ ਕਿ ਕਿਆਮਤ ਆ ਜਾਵੇਗੀ ਅਤੇ ਉਹ ਗਾਲਿਬ ਹੀ ਹੋਣਗੇ
ਸਹੀ ਬੁਖਾਰੀ 7311

ਸਲਫ਼ ਦੇ ਬਹੁਤ ਸਾਰੇ ਉਲਮਾ ਨੇ ਇਹਨਾ ਹਦੀਸਾਂ ਦੀ ਵਿਆਖਿਆ ਕਰਦੇ ਹੋਏ ਫ਼ਰਮਾਇਆ ਹੈ ਕਿ ਤਾਇਫ਼ਾ ਮਨਸੂਰਾ ਜਾਂ ਫ਼ਿਰਕਾ ਨਾਜੀਆ ਤੋਂ ਮੁਰਾਦ ਗਿਰੋਹ ਅਹਿਲੇ ਹਦੀਸ ਹੈ ।
1. ਇਮਾਮ ਤਿਰਮੀਜ਼ੀ ਨੇ ਕਿਹਾ ਕਿ ਮੇਰੇ ਉਸਤਾਦ ਇਮਾਮ ਬੁਖ਼ਾਰੀ ਨੇ ਕਿਹਾ ਕਿ ਉਹਨਾਂ ਦੇ ਆਪਣੇ ਉਸਤਾਦ ਅਲੀ ਬਿਨ ਮਦਨੀ ਨੇ ਕਿਹਾ ਕਿ ਇਸ ਗਿਰੋਹ ਤੋਂ ਮੁਰਾਦ ਅਹਿਲੇ ਹਦੀਸ ਹਨ । ਤਿਰਮੀਜ਼ੀ 2229 ਸਨਦ ਸਹੀ

2. ਇਮਾਮ ਅਲ-ਬੁਖਾਰੀ (256 ਹ) ਹਦੀਸ ਦੀ ਵਿਆਖਿਆ ਵਿੱਚ ਕਿਹਾ (ਤਾਇਫ਼ਾ ਮਨਸੂਰਾ) ਦਾ ਅਰਥ ਹੈ “ਅਹਲੁਲ ਹਦੀਸ”
(ਮਸਅਲਾਤੁਲ ਇਹਤਿਜਾਜ ਬਿ ਸ਼ਾਫਈ ਲਿਲ ਖਤੀਬ ਪੰਨਾ 47, ਅਲ ਹੁੱਜਾਤੁ ਫ਼ੀ ਬਯਾਨੁਲ ਮੁਹੱਜਾ 1/246 (ਸਨਦ ਸਹੀ))

3. ਅਬਦੁੱਲਾ ਬਿਨ ਮੁਬਾਰਕ (151 ਹ) ਨੇ ਕਿਹਾ, ਮੇਰੇ ਅਨੁਸਾਰ, ਉਹ "ਅਸ-ਹਾਬੁਲ-ਹਦੀਸ" ਹਨ
(ਸ਼ਰਫ਼ ਅਸਹਾਬੁਲ ਹਦੀਸ  ਅਲ-ਖਤੀਬ ਅਲ-ਬਗਦਾਦੀ (468 ਹ)

4. ਇਮਾਮ ਅਹਿਮਦ ਬਿਨ ਹੰਬਲ (241ਹ) ਨੇ ਤਾਇਫ਼ਾ ਮਨਸੂਰਾ (ਜੇਤੂ ਸਮੂਹ) ਬਾਰੇ ਕਿਹਾ:
“ਜੇਕਰ ਤਾਇਫ਼ਾ ਮਨਸੂਰਾ” ਅਸਹਾਬੁਲ ਹਦੀਸ” ਨਹੀਂ ਹੈ ਤਾਂ ਮੈਨੂੰ ਨਹੀਂ ਪਤਾ ਕਿ ਉਹ ਕੌਣ ਹਨ”
(ਮਾਰੀਫਤੁ ਉਲੂਮ ਉਲ ਹਦੀਸ ਲਿਲ ਹਾਕਿਮ ਪੰਨਾ 2, ਫਤਹ ਹੁਲ ਬਾਰੀ 13/250 ਸਨਦ ਸਹੀ)

5. ਇਮਾਮ ਇਬਨੇ ਕਸੀਰ ਨੇ ਕਿਹਾ ਕਿ ਉੱਲਮਾ ਏ ਸਲਫ਼ (ਪਹਿਲਾਂ ਦੇ ਗੁਜਰੇ ਹੋ ਨੇਕ ਲੋਕ) ਵਿੱਚੋਂ ਬਹੁਤ ਕਸੀਰ (ਜਿਆਦਾ ਤਾਦਾਦ ਵਿੱਚ) ਉੱਲਮਾ ਨੇ (ਤਾਇਫ਼ਾ ਮਨਸੂਰਾ ਬਾਰੇ) ਕਿਹਾ ਕਿ ਉਹ ਅਹਿਲੇ ਹਦੀਸ ਹਨ
(ਅਲ ਬਿਦਾਆ ਵਨ ਨਿਹਾਆ 9/304)

6. ਹਾਫਿਜ ਯਹਯਾ ਬਿਨ ਅਬੀ ਬਕਰ ਬਿਨ ਮੁਹੰਮਦ ਅਲ ਆਮਰੀ (893 ਹ) ਨੇ ਕਿਹਾ ਕਿ ਇਸ ਗੱਲ ਉੱਤੇ ਉੱਲਮਾ ਏ ਉੱਮਤ ਦਾ ਇੱਤੀਫ਼ਾਕ (ਇਕੱਠ,ਰਾਜੀਨਾਮਾ) ਹੈ ਕਿ ਹਦੀਸ (ਇੱਕ ਗਿਰੋਹ ਹੱਕ ਤੇ ਰਹੇਗਾ) ਤੋਂ ਮੁਰਾਦ ਅਹਿਲੇ ਹਦੀਸ ਹਨ
(ਅਲ ਮਹਾਫ਼ਿਲ 2/408)

7. ਸ਼ੇਖ ਅਬਦੁਲ-ਕਾਦਿਰ ਅਲ-ਜੀਲਾਨੀ (561 ਹ) ਨੇ ਕਿਹਾ,
ਅਲ-ਫਿਰਕਾ ਤੁਨ-ਨਾਜੀਆ ਤਾਂ ਇਹ ਅਹਿਲੇ-ਸੁੰਨਤ ਵਲ-ਜਮਾਤ ਹਨ, ਅਤੇ ਅਹਿਲੇ-ਸੁੰਨਤ ਵਲ-ਜਮਾਤ ਦਾ ਹੋਰ ਕੋਈ ਨਾਮ ਨਹੀਂ ਸਿਵਾਏ ਅਸਹਾਬੁਲ-ਹਦੀਸ ਦੇ।
[ਅਲ-ਗੁੱਨੀਆਤੁਤ-ਤਾਲੀਬੀਨ (ਪੰਨਾ 212)]

ਅੰਤ ਵਿੱਚ ਅਹਿਲੇ ਹਦੀਸ ਜਾਂ ਅਹਿਲੇ ਸੁੰਨਤ ਕੇਵਲ ਮੁਹੱਦੀਸੀਨ (ਹਦੀਸਾਂ ਦੇ ਮਾਹਿਰ) ਹੀ ਨਹੀਂ, ਸਗੋਂ ਜੋ ਲੋਕ ਹਦੀਸ 'ਤੇ ਅਮਲ ਕਰਦੇ ਹਨ ਉਹ ਵੀ ਉਨ੍ਹਾਂ ਵਿੱਚ ਸ਼ਾਮਲ  ਹਨ ਭਾਵ ਉਨ੍ਹਾਂ ਦੀ "ਆਵਾਮ" ਵੀ  (ਆਮ ਲੋਕ ਵੀ) ਜਿਵੇਂ ਕਿ ਉਲਮਾ ਦੁਆਰਾ ਦੱਸਿਆ ਗਿਆ ਹੈ।

1. ਇਮਾਮ ਅਹਿਮਦ ਬਿਨ ਹੰਬਲ ਨੇ ਕਿਹਾ, "ਸਾਡੇ ਅਨੁਸਾਰ, ਅਹਲੂਲ ਹਦੀਸ ਉਹ ਵਿਅਕਤੀ ਹੈ ਜੋ ਹਦੀਸ 'ਤੇ ਅਮਲ ਕਰਦਾ ਹੈ"
[ਮਨਾਕਿਬ ਅਲ-ਇਮਾਮ ਅਹਿਮਦ ਲੀ ਇਬਨੇ ਅਲ ਜੌਜ਼ੀ ਪੰਨਾ 208,ਅਲ ਜਾਮੇ ਲਿਲ ਖਤੀਬ 1/219 ਹ 186 ਸਨਦ ਸਹੀ]

ਸ਼ੇਖ ਅਲ-ਇਸਲਾਮ ਇਬਨੇ ਤੈਮੀਆ
ਕਹਿੰਦੇ ਹਨ ਕਿ ਸਾਡਾ ਇਹ ਮਤਲਬ ਨਹੀਂ ਹੈ ਕਿ ਅਹਿਲੇ ਹਦੀਸ ਕੇਵਲ ਸਿਮਾਅ ਹਦੀਸ (ਹਦੀਸ ਸੁਣਨ ਵਾਲੇ) ਜਾਂ ਕਿਤਾਬਤ ਹਦੀਸ ਅਤੇ ਰਵਾਇਤ ਹਦੀਸ ਤੱਕ ਹੀ ਸੀਮਤ ਹਨ,ਬਲਕੇ ਸਾਡਾ ਮਤਲਬ ਇਹ ਹੈ ਕੇ ਹਰ ਉਹ ਵਿਅਕਤੀ ਉਹਨਾਂ ਵਿੱਚ ਸ਼ਾਮਿਲ ਹੈ ਜੋ ਹਦੀਸ ਨੂੰ ਹਿਫ਼ਜ਼ ਕਰ ਲਵੇ ਉਸਦੀ ਮਾਰਫ਼ਤ ਹਾਸਿਲ ਕਰੇ  ਉਸ ਦੇ ਜਾਹਿਰੀ  (ਬਾਹਰੀ) ਅਤੇ ਬਤਿਨੀ  (ਅੰਦਰੂਨੀ) ਫਹਮ (ਸਮਝ) ਅਤੇ ਉਸ ਦੀ ਇੱਤਤਿਬਾ (ਪਾਲਣਾ ਕਰਨ) ਦਾ ਹੱਕ ਅਦਾ ਕਰੇ । ਇਹੀ ਲੋਕ ਨਬੀ ਦੀ ਹਦੀਸ , ਸੀਰਤ , ਅਤੇ ਆਪ ਦੇ ਅਹਵਾਲ ਜਿੰਦਗੀ ਨੂੰ ਸਾਰੇ ਲੋਕਾਂ ਨਾਲੋਂ ਜਿਆਦਾ ਜਾਨਣ ਵਾਲੇ ਹਨ ਤਾਂ ਇਹ ਕਿਓਂ ਨਾ ਅਹਲੇ ਹਦੀਸ ਹੋਏ?
ੳਹਨਾਂ ਨੇ ਜਿਵੇਂ ਹਦੀਸ ਸੁਣੀ ਉਸੇ ਤਰ੍ਹਾਂ ਅੱਗੇ ਪਹੁੰਚਾ ਦਿੱਤੀ,ਉਹ ਰਾਤਾਂ ਨੂੰ  ਹਦੀਸ ਪੜ੍ਹਦੇ ਅਤੇ ਪੜ੍ਹਾਉਂਦੇ ਰਹੇ,ਉਹਨਾਂ ਨੇ ਅਪਣੀਆ ਅੱਖਾਂ ਵਿੱਚ ਬੇਦਾਰੀ ਦਾ ਸੁਰਮਾ

ਲਾਇਆ ਹਿਫ਼ਜ਼ ਏ ਹਦੀਸ ਅਤੇ ਤਬਲੀਗ ਏ ਹਦੀਸ ਵਿੱਚ ਆਪਣੀ ਹਿੰਮਤ ਅਤੇ ਤਾਕਤ ਲਗਾ ਦਿੱਤੀ , ਇਸਦੇ ਵਿੱਚ ਗੌਰ ਫਿਕਰ ਕਰਦੇ ਰਹੇ ਇਸ ਤੋਂ ਸਮਝ ਪ੍ਰਾਪਤ ਕਰਦੇ ਰਹੇ ਅਤੇ ਇਸ ਤੋਂ ਮਸਲੇ ਦਾ ਇੰਸਤਿੰਬਾਤ ਕਰਦੇ ਰਹੇ ਲਗਾਉਂਦੇ , ਸਗੋਂ ਉਨ੍ਹਾਂ ਨੇ ਦਲਾਇਲ (ਨੁਸੂਸ) ਦੇ ਪ੍ਰਸਾਰ ਦਾ ਕੰਮ ਕੀਤਾ ਅਤੇ ਇਸਦੇ ਜਰੀਏ ਇਲਮ ਅਤੇ ਹਿਕਮਤ ਦੇ ਚਸ਼ਮੇ ਜਾਰੀ ਕੀਤੇ ਅਤੇ ਇਸ ਦੇ ਖ਼ਜ਼ਾਨੇ ਬਾਹਰ ਕੱਢੇ। (ਅਲਹਮਦੁਲਿਲਾਹ)।

ਅਲ-ਮਜਮੂਆ ਅਲ ਫਤਾਵਾ : (4 /95)

ਸ਼ੇਖ ਉਲ ਇਸਲਾਮ ਇਬਨੇ ਤੈਮੀਆ (728 ਹ) ਨੇ ਕਿਹਾ:

ਇਸ ਲਈ ਇਹ ਸਪੱਸ਼ਟ ਹੈ ਕਿ ਜਿਹੜੇ ਲੋਕ ਸਭ ਤੋਂ ਵੱਧ ਤਾਇਫ਼ਾ ਮਨਸੂਰਾ ਜਾਂ ਫ਼ਿਰਕਾ ਨਾਜੀਆ (ਜੇਤੂ ਸਮੂਹ) ਕਹਾਉਣ ਦੇ ਹੱਕਦਾਰ ਹਨ ਉਹ "ਅਹਿਲੇ ਹਦੀਸ ਵਲ ਸੁੰਨਤ" ਹਨ, ਜਿਨ੍ਹਾਂ ਦਾ ਕੋਈ ਆਗੂ ਨਹੀਂ ਹੈ ਜਿਸਦੀ ਉਹ ਅੰਨ੍ਹੇਵਾਹ ਪੈਰਵੀ ਕਰਨ ਸਿਵਾਏ ਅੱਲ੍ਹਾ ਦੇ ਨਬੀ ਮੁਹੰਮਦ (ﷺ) ਦੇ.

ਉਹ ਨਬੀ ਮੁਹੰਮਦ (ﷺ) ਦੇ ਸ਼ਬਦਾਂ (ਹਦੀਸ) ਅਤੇ ਅਮਲਾਂ ਬਾਰੇ ਲੋਕਾਂ ਵਿੱਚੋਂ ਸਭ ਤੋਂ ਵੱਧ ਜਾਣਕਾਰ ਹਨ, [ਹਦੀਸ] ਕਿਹੜੀ ਸਹੀ ਹੈ ਅਤੇ ਕਿਹੜੀ ਨਹੀਂ,ਇਸਦੇ ਵਿਚਕਾਰ ਫਰਕ ਕਰਨ ਦੇ ਸਭ ਤੋਂ ਵੱਧ ਯੋਗ ਹਨ। ਉਨ੍ਹਾਂ ਦੇ ਇਮਾਮਾਂ ਨੂੰ ਇਸ ਦਾ ਡੂੰਘਾ ਗਿਆਨ ਹੈ, ਸਿਰਫ਼ ਇਹੀ ਉਹ ਲੋਕ ਹਨ ਜੋ ਇਸ ਦੇ (ਹਦੀਸ ਦੇ) ਅਰਥਾਂ ਨੂੰ ਸਮਝਦੇ ਹਨ ਅਤੇ ਇਸਦਾ ਪਾਲਣ ਕਰਨ ਵਿੱਚ ਸਭ ਤੋਂ ਵੱਧ ਮੁਖਲਿਸ (ਇਮਾਨਦਾਰ) ਹਨ। ਉਹ ਇਸਨੂੰ ਸਵੀਕਾਰ ਕਰਦੇ ਹਨ ਅਤੇ ਇਸ ਵਿੱਚ ਇਮਾਨ ਰੱਖਦੇ ਹਨ, ਅਤੇ ਇਸ 'ਤੇ ਅਮਲ ਕਰਦੇ ਹਨ। ਉਹ ਉਹਨਾਂ ਨੂੰ ਪਿਆਰ ਕਰਦੇ ਹਨ ਜੋ ਇਸਨੂੰ (ਹਦੀਸ ਨੂੰ) ਅਪਣਾਉਂਦੇ ਹਨ ਅਤੇ ਉਹ ਉਹਨਾਂ ਨਾਲ ਦੁਸ਼ਮਣੀ ਦਿਖਾਉਂਦੇ ਹਨ ਜੋ ਇਸਦਾ (ਹਦੀਸ ਦਾ) ਇਨਕਾਰ ਕਰਦੇ ਹਨ। ਇਹ ਉਹ ਲੋਕ ਹਨ ਜੋ ਕਿਸੇ ਵੀ ਵਿਚਾਰ ਨੂੰ, ਕੁਰਆਨ ਅਤੇ ਸੁੰਨਤ ਵਿੱਚ ਸਾਬਤ ਵਿਚਾਰ ਨਾਲ ਮਾਪਦੇ ਹਨ, ਇਸ ਲਈ ਉਹ ਕਦੇ ਵੀ ਕਿਸੇ ਵਿਚਾਰ ਨੂੰ ਨਹੀਂ ਅਪਣਾਉਂਦੇ ਅਤੇ ਇਸਨੂੰ ਆਪਣੇ ਧਰਮ ਦੇ ਮੂਲ ਸਿਧਾਂਤਾਂ ਵਿੱਚੋਂ ਇੱਕ ਨਹੀਂ ਬਣਾਉਂਦੇ ,ਜਦੋਂ ਤੱਕ ਕਿ ਇਹ ਉਸ ਵਿੱਚ ਸਾਬਤ ਨਹੀਂ ਹੁੰਦਾ ਜੋ ਨਬੀ ਮੁਹੰਮਦ (ﷺ) ਲਿਆਏ ਹਨ। ਸਗੋਂ ਉਹ ਉਸ ਚੀਜ਼ ਨੂੰ ਅਪਣਾਉਂਦੇ ਹਨ ਜੋ ਨਬੀ ਮੁਹੰਮਦ (ﷺ) ਲਿਆਏ, ਕੁਰਆਨ ਅਤੇ ਸੁੰਨਤ, (ਇਹੀ ਹੈ) ਉਹਨਾਂ ਦੇ ਵਿਸ਼ਵਾਸਾਂ ਦੀ ਬੁਨਿਆਦ ਅਤੇ ਅਧਾਰ। ਉਨ੍ਹਾਂ ਮੁੱਦਿਆਂ ਦੇ ਸਬੰਧ

ਵਿੱਚ ਜਿਨ੍ਹਾਂ ਬਾਰੇ ਲੋਕ ਵਿਵਾਦ ਕਰਦੇ ਹਨ, ਜਿਵੇਂ ਕਿ ਅੱਲ੍ਹਾ ਦੇ ਗੁਣ, ਅੱਲ੍ਹਾ ਦੇ ਨਾਮ ਅਤੇ ਚੰਗੇ ਦਾ ਹੁਕਮ ਦੇਣ ਅਤੇ ਬੁਰਾਈ ਨੂੰ ਮਨ੍ਹਾ ਕਰਨ ਦਾ ਸਿਧਾਂਤ, ਆਦਿ, ਨੂੰ ਉਹ ਅੱਲ੍ਹਾ ਅਤੇ ਉਸਦੇ ਰਸੂਲ ਦੀ ਤਰਫ ਲੈਕੇ ਜਾਂਦੇ ਹਨ । ਉਹ ਉਨ੍ਹਾਂ ਵਿਚਾਰਾਂ ਦੀ ਜਾਂਚ ਕਰਦੇ ਹਨ ਜਿਨ੍ਹਾਂ ਬਾਰੇ ਵੱਖ-ਵੱਖ ਸਮੂਹ ਵਿਵਾਦ ਕਰਦੇ ਹਨ, ਅਤੇ ਇਹਨਾਂ ਵਿੱਚੋਂ ਜੋ ਵੀ ਵਿਚਾਰ ਕੁਰਆਨ ਅਤੇ ਸੁੰਨਤ ਦੇ ਅਨੁਸਾਰ ਹੁੰਦਾ ਹੈ, ਉਹ ਇਸ ਨੂੰ ਪ੍ਰਵਾਨ ਕਰਦੇ ਹਨ, ਅਤੇ ਜੋ ਵੀ ਕੁਰਆਨ ਅਤੇ ਸੁੰਨਤ ਦੇ ਵਿਰੁੱਧ ਹੁੰਦਾ ਹੈ, ਉਹ ਉਸਨੂੰ ਰੱਦ ਕਰਦੇ ਹਨ। ਉਹ ਗਲਤ ਧਾਰਨਾਵਾ, ਅਨੁਮਾਨਾਂ ਜਾਂ ਇੱਛਾਵਾਂ ਦਾ ਪਾਲਣ ਨਹੀਂ ਕਰਦੇ। ਕਿਉਂ ਕਿ ਗਲਤ ਧਾਰਨਾਵਾ ਦਾ ਪਾਲਣ ਕਰਨਾ ਅਗਿਆਨਤਾ ਅਤੇ ਇੱਛਾਵਾਂ ਦਾ ਪਾਲਣ ਕਰਨਾ , ਬਿਨਾਂ ਅੱਲ੍ਹਾ ਦੁਆਰਾ ਕਿਸੇ ਮਾਰਗਦਰਸ਼ਨ ਦੇ ਗਲਤ ਕੰਮ ਕਰਨਾ ਹੈ।

(ਮਜਮੂਆ ਅਲ-ਫਤਾਵਾ, 3/347, 348)

(ਤਾਇਫ਼ਾ ਮਨਸੂਰਾ ਅਤੇ ਫ਼ਿਰਕਾ ਨਜੀਆ ਕੌਣ ਹਨ ਇਸ ਬਾਰੇ ਹੋਰ ਜਿਆਦਾ ਜਾਣਕਾਰੀ ਲਈ ਇਹ ਕਿਤਾਬ ਪੜ੍ਹੋ

[ਤਾਇਫ਼ਾ ਮਨਸੂਰਾ ਅਤੇ ਫ਼ਿਰਕਾ ਨਜੀਆ] Download (ਕਲਿੱਕ ਕਰੋ)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਸੂਰੇਹ ਅਨ-ਨਿਸਾ ਦੀ ਆਇਤ 51 ਦੀ ਤਫ਼ਸੀਰ।
2) ਸੂਰੇਹ ਅਲ-ਮਾਇਦਾ ਦੀ ਆਇਤ 60 ਦੀ ਤਫ਼ਸੀਰ।
3) ਸੁਰੇਹ ਅਲ-ਕਹਫ਼ ਦੀ ਆਇਤ 21 ਦੀ ਤਫ਼ਸੀਰ।

4) ਸਭ ਤੋਂ ਮੁੱਖ ਮਸਅਲਾ ਇਹ ਹੈ ਕਿ ਬੁਤਾਂ ਅਤੇ ਤਾਗ਼ੂਤ (ਝੂਠੇ ਇਲਾਹ) ਉੱਤੇ ਇਮਾਨ ਲਿਆਉਣ ਦੇ ਕੀ ਅਰਥ ਹਨ ਕਿ ਦਿਲ ਤੋਂ ਉਹਨਾ ਉੱਤੇ ਇਮਾਨ

ਲਿਆਉਣਾ ਹੈ ਜਾਂ ਵਿਖਾਵੇ ਲਈ ਬੁੱਤਪਰਸਤਾਂ ਦਾ ਸਾਥ ਦੇਣਾ ਹੈ? ਭਾਵੇਂ ਦਿਲ ਵਿੱਚ ਇਸ ਨੂੰ ਭੈੜਾ ਹੀ ਸਮਝਿਆ ਜਾਵੇ।

5) ਅਹਿਲੇ ਕਿਤਾਬ ਦਾ ਇਹ ਕਹਿਣਾ ਕਿ ਉਹ ਕਾਫ਼ਰ ਜਿਹੜਾ ਆਪਣੇ ਕੁਫ਼ਰ ਨੂੰ ਭਲੀ-ਭਾਂਤ ਜਾਣਦਾ ਹੈ, ਉਹ ਮੋਮਿਨਾਂ ਤੋਂ ਵੱਧ ਸਿੱਧੇ ਰਸਤੇ ਉੱਤੇ ਹੈ।

6) ਇਸ ਧੜ੍ਹੇ ਦਾ ਉੱਮਤੇ ਮੁਹੰਮਦੀਆ ਵਿੱਚ ਹਰ ਵੇਲੇ ਪਾਇਆ ਜਾਣਾ ਜ਼ਰੂਰੀ ਹੈ, ਜਿਵੇਂ ਕਿ ਹਜ਼ਰਤ ਅਬੂ-ਸਈਦ ਖ਼ੁਦਰੀ (ਰਜ਼ੀ:) ਦੀ ਹਦੀਸ ਤੋਂ ਸਿੱਧ ਹੁੰਦਾ ਹੈ।

7) ਇਸ ਗੱਲ ਦੀ ਵਿਆਖਿਆ ਕਿ ਇਸ ਉੱਮਤ ਦੇ ਬਹੁਤੇ ਲੋਕ ਬੁੱਤ ਪੂਜਾ ਕਰਨਗੇ।

8) ਅਜੀਬ ਗੱਲ ਹੈ ਕਿ ਕਲਮਾ-ਏ-ਸ਼ਹਾਦਤ ਦਾ ਇਕਰਾਰ ਕਰਦੇ ਹੋਏ ਵੀ ਨਬੂਵਤ ਦਾ ਦਾਵਾ ਕਰਨਗੇ, ਜਿਵੇਂ ਕਿ ਮੁਖ਼ਤਾਰ ਸਕਫ਼ੀ ਸੀ ਜਿਹੜਾ ਆਪਣੇ ਆਪ ਨੂੰ ਉੱਮਤੇ ਮੁਹੰਮਦੀਆ ਵਿੱਚੋਂ ਸਮਝਦਾ ਸੀ ਅਤੇ ਰਸੂਲ ਨੂੰ ਅਤੇ ਕੁਰਆਨ ਨੂੰ ਹੱਕ ਮੰਨਦਾ ਸੀ ਅਤੇ ਵਿਸ਼ੇਸ਼ ਕਰ ਨਬੀ (ﷺ) ਨੂੰ ਆਖ਼ਰੀ ਰਸੂਲ ਮੰਨਦਾ ਸੀ। ਇਸ ਅਕੀਦੇ ਦੇ ਬਾਵਜੂਦ ਇਸ ਗੱਲ ਦੀ ਪੁਸ਼ਟੀ ਕਰਨਗੇ ਅਤੇ ਉਸ ਨੂੰ ਨਬੀ ਮੰਨਣਗੇ। ਇਹ ਸਹਾਬਾ ਦੇ ਆਖ਼ਰੀ ਸਮੇਂ ਵਿੱਚ ਨਿਕਲਿਆ ਅਤੇ ਵਧੇਰੇ ਧੜਿਆਂ ਨੇ ਇਸ ਦੀ ਪੈਰਵੀ ਕੀਤੀ।

9) ਇਹ ਖ਼ੁਸ਼ਖ਼ਬਰੀ ਕਿ ਉੱਮਤੇ ਮੁਹੰਮਦੀਆ ਵਿੱਚੋਂ ਹੱਕ ਤੇ ਸੱਚ ਉੱਕਾ ਹੀ ਖ਼ਤਮ ਨਹੀਂ ਹੋਵੇਗਾ। ਜਿਵੇਂ ਕਿ ਪਹਿਲੀਆਂ ਉੱਮਤਾਂ ਵਿੱਚ ਹੋਇਆ, ਸਗੋਂ ਇੱਕ ਧੜ੍ਹਾ ਸਦਾ ਹੱਕ ਉੱਤੇ ਕਾਇਮ ਰਹੇਗਾ।

10) ਵੱਡੀ ਨਿਸ਼ਾਨੀ ਕਿ ਇਹ ਲੋਕ ਘੱਟ ਗਿਣਤੀ ਦੇ ਹੁੰਦੇ ਹੋਏ ਵੀ ਭਾਰੂ ਰਹਿਣਗੇ। ਇਹਨਾਂ ਨੂੰ ਦੂਜਿਆਂ ਦੀ ਵਿਰੋਧਤਾ ਅਤੇ ਇੱਕਲਾ ਛੱਡਣਾ ਨੁਕਸਾਨ ਨਾ ਦੇਵੇਗਾ।

11) ਇਹ ਹਾਲਤ ਕਿਆਮਤ ਤੱਕ ਰਹੇਗੀ।

12) ਇਹਨਾਂ ਵਿੱਚ ਜਿਹੜੀਆਂ ਵੱਡੀਆਂ ਨਿਸ਼ਾਨੀਆਂ ਹਨ ਜਿਹਨਾਂ ਵਿੱਚ ਇੱਕ ਇਹ ਕਿ ਆਪ (ﷺ) ਦਾ ਇਹ ਦੱਸਣਾ ਕਿ ਅੱਲਾਹ ਤੁਆਲਾ ਪੂਰਬ ਤੇ ਪੱਛਮ ਨੂੰ ਮੇਰੇ ਲਈ ਸਮੇਟ ਦਿੱਤਾ ਅਤੇ ਜਿਹੜਾ ਸੱਚ ਸਿੱਧ ਹੋਇਆ ਅਤੇ ਇਸ ਦੇ ਨਾਲ ਹੀ ਉੱਤਰ ਤੇ ਦੱਖਣ ਬਾਰੇ ਰਸੂਲ (ﷺ) ਦਾ ਇਹ ਫ਼ਰਮਾਉਣਾ ਕਿ ਮੈਨੂੰ ਦੋ ਖ਼ਜ਼ਾਨੇ ਬਖ਼ਸ਼ੇ ਗਏ। ਆਪ (ﷺ)  ਦਾ ਇਹ ਦੱਸਣਾ ਕਿ ਉੱਮਤ ਦੇ ਪ੍ਰਤੀ ਮੇਰੀਆਂ ਪਹਿਲੀਆਂ ਦੋ ਦੁਆਵਾਂ ਕਬੂਲ ਹੋਈਆਂ। ਆਪ (1) ਦਾ ਇਹ ਦੱਸਣਾ ਕਿ ਉੱਮਤ ਵਿੱਚ ਤਲਵਾਰਾਂ ਚੱਲਣਗੀਆਂ ਅਤੇ ਬੰਦ ਨਹੀਂ ਹੋਣਗੀਆਂ। ਨਬੀ (ﷺ) ਦਾ ਇਹ ਦੱਸਣਾ ਕਿ ਲੋਕ ਇੱਕ ਦੂਜੇ ਨੂੰ ਕਤਲ ਕਰਨਗੇ ਅਤੇ ਕੈਦੀ ਬਨਾਉਣਗੇ। ਆਪ (ﷺ) ਦਾ ਆਪਣੀ ਉੱਮਤ ਦੇ ਪ੍ਰਤੀ ਗੁਮਰਾਹ ਆਗੂਆਂ ਤੋਂ ਡਰਨਾ। ਆਪ (ﷺ) ਦਾ ਇਹ ਦੱਸਣਾ ਕਿ ਉੱਮਤ ਵਿੱਚ ਝੂਠੇ ਨਬੀ ਪੈਦਾ ਹੋਣਗੇ ਅਤੇ ਹੱਕ ਵਾਲੀ ਜਮਾਅਤ ਕਿਆਮਤ ਤੱਕ ਰਹੇਗੀ। ਇਹ ਸਾਰੀਆਂ ਗੱਲਾਂ ਭਾਵੇਂ ਕਿ ਭਵਿੱਸ਼ਬਾਣੀਆਂ ਹਨ ਅਤੇ  ਸਾਰੀਆਂ ਸੱਚ ਸਿੱਧ ਹੋਈਆਂ।

13) ਆਪ ਨੂੰ ਕੇਵਲ ਗੁੰਮਰਾਹ ਆਗੂਆਂ ਸੰਬੰਧੀ ਡਰ ਸੀ।

14) ਬੁੱਤ ਪੂਜਣ ਦੇ ਅਰਥ ਦੱਸਣਾ।

# 24. ਜਾਦੂ ਦਾ ਬਿਆਨ

ਸੂਰੇਹ ਅਲ-ਬਕਰਹ ਦੀ ਆਇਤ 102 ਵਿੱਚ ਅੱਲਾਹ ਪਾਕ ਫ਼ਰਮਾਉਂਦਾ ਹੈ:
ਭਾਵ ਉਹ ਚੰਗੀ ਤਰ੍ਹਾਂ ਜਾਣਦੇ ਹਨ ਕਿ ਜਿਸ ਨੇ ਵੀ ਉਸ (ਜਾਦੂ) ਨੂੰ ਖ਼ਰੀਦਿਆ (ਸਿੱਖਿਆ) ਆਖ਼ਰਤ ਦੇ ਵਿੱਚ ਉਸ ਦਾ ਕੁੱਝ ਵੀ ਹਿੱਸਾ ਨਹੀਂ।

ਸੂਰੇਹ ਅਨ-ਨਿਸਾ ਦੀ ਆਇਤ 51 ਵਿੱਚ
ਭਾਵ "ਜਿਹੜੇ ਜਿਬਤ ਅਤੇ ਤਾਗੂਤਾਂ ਉੱਤੇ ਭਰੋਸਾ ਰੱਖਦੇ ਹਨ।

ਹਜ਼ਰਤ ਉਮਰ (ਰਜ਼ੀ:) ਨੇ ਫ਼ਰਮਾਇਆ ਕਿ ਜਿਬਤ ਜਾਦੂ ਹੈ ਅਤੇ ਤਾਗੂਤ ਸ਼ੈਤਾਨ ਹੈ।
ਹਜ਼ਰਤ ਜਾਬਰ (ਰਜ਼ੀ:) ਫ਼ਰਮਾਉਂਦੇ ਹਨ ਕਿ ਤਾਗ਼ੀਤ ਉਹ ਕਾਹਿਨ ਹਨ ਜਿਨ੍ਹਾਂ ਉੱਤੇ ਸ਼ੈਤਾਨ ਉੱਤਰਦਾ ਸੀ ਅਤੇ ਹਰ ਕਬੀਲੇ ਦਾ ਵੱਖਰਾ-ਵੱਖਰਾ ਕਾਹਿਨ ਹੁੰਦਾ ਸੀ।
(ਇਸਨਾਦ ਹਸਨ ਬੁਖ਼ਾਰੀ 4583 ਤੋਂ ਪਹਿਲਾਂ ਬਾਬ ਵਿੱਚ ਮੁਅੱਲਕ ਬਾ ਸੀਗਾ ਜਜ਼ਮ)

ਹਜ਼ਰਤ ਅਬੂ-ਹੁਰੈਰਾ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਸੱਤ ਬਰਬਾਦ ਕਰਨ ਵਾਲੀਆਂ ਗੱਲਾਂ ਤੋਂ ਬਚੋ। ਸਹਾਬਾ ਏ-ਕਰਾਮ ਨੇ ਅਰਜ਼ ਕੀਤੀ ਕਿ ਐ ਰਸੂਲ (ﷺ) ਉਹ ਕਿਹੜੀਆਂ ਗੱਲਾਂ ਹਨ। ਆਪ (ﷺ) ਨੇ ਫ਼ਰਮਾਇਆ
(1) ਅੱਲਾਹ ਦੇ ਨਾਲ ਸ਼ਿਰਕ ਕਰਨਾ।
(2) ਜਾਦੂ ਕਰਨਾ।
(3) ਕਿਸੇ ਨੂੰ ਅਨ-ਹੱਕਾ ਮਾਰਨਾ।
(4) ਸੂਦ ਖਾਣਾ।
(5) ਯਤੀਮ ਦਾ ਮਾਲ ਖਾਣਾ।
(6) ਜੰਗ ਦੇ ਮੈਦਾਨ 'ਚੋਂ ਪਿੱਠ ਫੇਰਨਾ। ਅਤੇ

(7) ਨੇਕ ਤੇ ਮੋਮਿਨ ਜ਼ਨਾਨੀਆਂ ਉੱਤੇ ਇਲਜ਼ਾਮ ਲਗਾਉਣਾ
(ਬੁਖ਼ਾਰੀ 55, ਮੁਸਲਿਮ 89)

ਬਜਾਲਾ ਬਿਨ ਅਬਦਹ (ਰਹਿ:) ਤੋਂ ਰਿਵਾਇਤ ਹੈ ਕਿ ਹਜ਼ਰਤ ਉਮਰ (ਰਜ਼ੀ:) ਨੇ ਖਤ ਲਿਖਿਆ ਕਿ ਹਰ ਜਾਦੂਗਰ ਭਾਵੇਂ ਉਹ ਮਰਦ ਹੈ ਜਾਂ ਔਰਤ ਕਤਲ ਕਰ ਦਿਓ। ਹਜ਼ਰਤ ਬਜਾਲਾ (ਰਜ਼ੀ:) ਕਹਿੰਦੇ ਹਨ ਕਿ ਅਸੀਂ ਤਿੰਨ ਜਾਦੂਗਰਾਂ ਨੂੰ ਕਤਲ ਕਰ ਦਿੱਤਾ।
[ਇਸਨਾਦ ਸਹੀ ਮੌਕੂਫ਼ਨ, ਖ਼ਤ ਦਾ ਜ਼ਿਕਰ ਬੁਖ਼ਾਰੀ 3156 ਵਿੱਚ ਹੈ ਅਤੇ ਜਾਦੂਗਰ ਦੇ ਕਤਲ ਦਾ ਜ਼ਿਕਰ ਸੁਨਨ ਅਬੁ ਦਾਊਦ 3043 ਵਿੱਚ ਹੈ ਸ਼ੇਖ ਅਲਬਾਨੀ ਨੇ 'ਸਹੀ ਸੁਨਨ ਅਬੁ ਦਾਊਦ' ਵਿੱਚ ਸਹੀ ਕਿਹਾ ਹੈ ।]

ਉਮੱਤ ਦੀ ਮਾਂ ਹਜ਼ਰਤ ਹਫ਼ਸਾ (ਰਜ਼ੀ:) ਦਾ ਕਹਿਣਾ ਹੈ ਕਿ ਉਹਨਾ ਨੇ ਆਪਣੀ ਇੱਕ ਸੇਵਕਾ ਨੂੰ ਕਤਲ ਕਰਨ ਦਾ ਹੁਕਮ ਦਿੱਤਾ, ਜਿਸ ਨੇ ਉਹਨਾ'ਤੇ ਜਾਦੂ ਕੀਤਾ ਸੀ, ਉਹ ਕਤਲ ਕਰ ਦਿੱਤੀ ਗਈ।
[ਇਸਨਾਦ ਸਹੀ ਮੌਕੂਫ਼ਨ ਮੁਅੱਤਾ ਮਲਿਕ 2553 ,ਇਬਨੇ ਕਸੀਰ 2:120 ਦੀ ਤਫਸੀਰ ਵਿੱਚ ।]

ਇਸੇ ਤਰ੍ਹਾਂ ਦਾ ਹਜ਼ਰਤ ਜੁੰਦਬ (ਰਜ਼ੀ:) ਤੋਂ ਵੀ ਇੱਕ ਕਿੱਸਾ ਨਕਲ ਕੀਤਾ ਗਿਆ ਹੈ।
(ਸਹੀ ਮੌਕੂਫ਼ਨ ਮੁਸਤਦਰਕ ਹਾਕਿਮ 4/361)

ਇਮਾਮ ਅਹਿਮਦ (ਰਹਿ:) ਫ਼ਰਮਾਉਂਦੇ ਹਨ ਕਿ ਜਾਦੂਗਰਾਂ ਨੂੰ ਕਤਲ ਕਰਨਾ ਤਿੰਨ ਸਹਾਬੀਆਂ ਤੋਂ ਸਿੱਧ ਹੁੰਦਾ ਹੈ।

[ਇਸ ਮਾਮਲੇ ਬਾਰੇ ਹੋਰ ਜਿਆਦਾ ਜਾਣਕਾਰੀ ਲਈ ਪੜ੍ਹੋ ਇਹ ਕਿਤਾਬ ਸ਼ਿਰਕ ਦੇ ਦਰਵਾਜੇ (ਜਾਦੂ,ਕਹਾਨਤ,ਤਾਵੀਜ-ਗੰਢੇ,ਕਬਰਪ੍ਰਸਤੀ)
Download (ਕਲਿੱਕ ਕਰੋ)

1) ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ: ਸੂਰੇਹ ਅਲ-ਬਕਰਹ ਦੀ ਆਇਤ ਦੀ ਤਫ਼ਸੀਰ।

2) ਸੂਰੇਹ ਅਨ-ਨਿਸਾ ਦੀ ਆਇਤ ਦੀ ਤਫ਼ਸੀਰ।

3) ਜਿਬਤ ਅਤੇ ਤਾਗ਼ਤ ਦੇ ਅਰਥ ਅਤੇ ਉਹਨਾ ਵਿੱਚ ਅੰਤਰ।

4) ਤਾਗੂਤ ਜਿੰਨਾਂ ਅਤੇ ਇਨਸਾਨ ਦੋਵਾਂ ਵਿੱਚ ਹੁੰਦਾ ਹੈ।

5) ਸੱਤ ਬਰਬਾਦ ਕਰਨ ਵਾਲੀਆਂ ਗੱਲਾਂ ਦਾ ਬਿਆਨ ਜੋ ਵਿਸ਼ੇਸ਼ ਕਰ ਮਨਾਂ ਹਨ।

6) ਜਾਦੂਗਰ ਕਾਫ਼ਰ ਹੈ।

7) ਜਾਦੂਗਰ ਨੂੰ ਤੌਬਾ ਕਰਾਏ ਬਿਨਾਂ ਕਤਲ ਕਰ ਦਿੱਤਾ ਜਾਵੇ।

# 25. ਜਾਦੂ ਦੀਆਂ ਕਿਸਮਾਂ ਦਾ ਬਿਆਨ

ਕਬੀਸਾ ਤੋਂ ਰਿਵਾਇਤ ਕਰਦੇ ਹਨ ਕਿ ਉਹਨਾ ਨੇ ਆਪ (ﷺ) ਨੂੰ ਇਹ ਫ਼ਰਮਾਉਂਦੇ ਸੁਣਿਆ ਕਿ ਪੰਛੀਆਂ ਨੂੰ ਉੜਾਕੇ ਫ਼ਾਲ ਲੈਣਾ ਧਰਤੀ ਉੱਤੇ ਲਕੀਰਾਂ ਖਿੱਚਣੀਆਂ ਅਤੇ ਕਿਸੇ ਨੂੰ ਵੇਖ ਕੇ ਬਦ-ਫ਼ਾਲੀ ਅਤੇ ਬਦ-ਸ਼ਗਨੀ ਲੈਣਾ ਜਾਦੂ ਵਿੱਚ ਦਾਖ਼ਿਲ ਹੈ।
(ਇਸਨਾਦ ਜਈਫ਼ ਅਬੂ ਦਾਊਦ 3907 , ਮੁਸਨਦ ਅਹਿਮਦ 15915, 20603, 20604, ਸੇਖ ਅਲਬਾਨੀ (ਜਈਫ਼-ਗਾਇਤ ਅਲ ਮਰਾਮ)

ਹਜ਼ਰਤ ਔਫ਼(ਰਜ਼ੀ:) ਨੇ ਫ਼ਰਮਾਇਆ ਕਿ “ਅਲ ਅਯਾਫ਼ਾ' ਦਾ ਅਰਥ ਪੰਛੀਆਂ ਨੂੰ ਉੜਾ ਕੇ ਫ਼ਾਲ ਲੈਣਾ ਹੈ ਅਤੇ ਤਰਕ" ਧਰਤੀ ਉੱਤੇ ਲਕੀਰਾਂ ਖਿਚਣਾ ਹੈ।
(ਅਬੂ ਦਾਊਦ 3007,3908 , ਮੁਸਨਦ ਅਹਿਮਦ 5/60, 3/477)

ਹਜ਼ਰਤ ਹਸਨ ਬਸਰੀ (ਰਹਿ:) ਦਾ ਕਹਿਣਾ ਹੈ ਕਿ ਜਿਬਤ ਸ਼ੈਤਾਨ ਦੀ ਆਵਾਜ਼ ਹੈ।

ਹਜ਼ਰਤ ਇਬਨੇ ਅੱਬਾਸ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਜਿਸਨੇ ਇਲਮੇ ਨਜੂਮ ਦਾ ਕੁੱਝ ਵੀ ਭਾਗ ਸਿੱਖਿਆ ਉਸ ਨੇ ਜਾਦੂ ਦਾ ਇੱਕ ਭਾਗ ਸਿੱਖਿਆ । ਜਿੰਨਾਂ ਕੋਈ ਇਲਮ-ਏ-ਨਜੂਮ (ਤਾਰਿਆਂ ਦੀ ਵਿੱਦਿਆ) ਜਿਆਦਾ ਸਿੱਖਦਾ ਜਾਵੇਗਾ ਉੱਨਾ ਹੀ ਗੁਨਾਹ ਵਿੱਚ ਵਾਧਾ ਹੁੰਦਾ ਜਾਵੇਗਾ।
(ਇਸਨਾਦ ਹਸਨ ਲੀ ਜਾਤੀਹੀ ਅਬੂ ਦਾਊਦ 3905, ਇਬਨੇ ਮਾਜਾ 3726, ਸੇਖ ਅਲਬਾਨੀ (ਸਹੀ- ਅਸ ਸਹੀਹਾ 793)

ਹਜ਼ਰਤ ਅਬੂ-ਹੁਰੈਰਾ (ਰਜ਼ੀ:) ਤੋਂ ਮਰਵੀ ਹੈ ਕਿ ਜਿਸਨੇ ਗੰਢਾ ਲਗਾਉਂਦੇ ਹੋਏ ਉਸ ਵਿੱਚ ਫੂਕ ਮਾਰੀ ਉਸ ਨੇ ਜਾਦੂ ਕੀਤਾ, ਜਿਸ ਨੇ ਜਾਦੂ ਕੀਤਾ ਉਸ ਨੇ ਸ਼ਿਰਕ ਕੀਤਾ, ਜਿਸ ਨੇ ਕੋਈ ਚੀਜ਼ ਲਟਕਾਈ ਕਿਆਮਤ ਦਿਹਾੜੇ ਉਸੇ ਦੇ ਹਵਾਲੇ ਕੀਤਾ ਜਾਵੇਗਾ।।
(ਸੁਨਨ ਨਸਾਈ 4079 (ਜਈਫ਼), ਸੇਖ ਅਲਬਾਨੀ (ਜਈਫ਼ - ਜਈਫ਼ ਅਲ ਜਾਮੇ 5702)

ਹਜ਼ਰਤ ਇਬਨੇ ਮਸਊਦ (ਰਜ਼ੀ:) ਰਿਵਾਇਤ ਕਰਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ, ਕੀ ਮੈਂ ਤੁਹਾਨੂੰ “ਅਲ-ਇਜ਼ਾ" ਦੇ ਸੰਬੰਧ ਵਿੱਚ ਨਾ ਦੱਸਾਂ? ਇਹ ਚੁਗ਼ਲੀ ਹੈ ਅਤੇ ਗੱਲਾਂ ਨੂੰ ਲੋਕਾਂ ਤੱਕ ਫ਼ੈਲਾਉਣਾ ਹੈ ਜਿਸ ਨਾਲ ਫਿਤਨਾ ਅਤੇ ਲੜਾਈ ਹੋ ਜਾਵੇ।
ਮੁਸਲਿਮ 2606

ਹਜ਼ਰਤ ਇਬਨੇ ਉਮਰ (ਰਜ਼ੀ:) ਰਿਵਾਇਤ ਕਰਦੇ ਹਨ ਕਿ ਰਸੂਲ (ﷺ) ਨੇ ਫ਼ਰਮਾਇਆ ਕਿ ਕੁੱਝ ਬਿਆਨਾਂ ਵਿੱਚ ਵੀ ਜਾਦੂ ਹੁੰਦਾ ਹੈ।
(ਸਹੀ ਬੁਖਾਰੀ 5146, 5767 ਮੁਸਲਿਮ 869)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:
1) “ਅਯਾਫ਼ਾ” ਤਰਕ ਅਤੇ “ਅਲ-ਤੈਰਾ” ਜਾਦੂ ਦੀਆਂ ਕਿਸਮਾਂ ਹਨ ਅਤੇ ਇਹਨਾਂ ਦੀ ਵਿਆਖਿਆ।
2) ਇਲਮੇ ਨਜੂਮ ਵੀ ਇੱਕ ਪ੍ਰਕਾਰ ਦਾ ਜਾਦੂ ਹੈ।
3) ਗੰਢਾ ਲਗਾਕੇ ਫੂਕ ਮਾਰਨਾ ਵੀ ਜਾਦੂ ਹੈ।
4) ਚੁਗਲੀ ਖਾਣਾ ਵੀ ਜਾਦੂ ਦੀ ਇੱਕ ਕਿਸਮ ਹੈ।
5) ਕਦੇ-ਕਦੇ ਧੂਆਂਧਾਰ ਅਤੇ ਵਿਆਪਕ ਗੱਲ-ਬਾਤ ਕਰਨਾ ਵੀ ਜਾਦੂ ਅਖਵਾਉਂਦਾ ਹੈ।

## 26.ਕਾਹਿਨਾਂ (ਦਿਲ ਦੀਆਂ ਗੱਲਾਂ ਜਾਂ ਭਵਿੱਸ਼ਬਾਣੀ ਦੱਸਣ ਦਾ ਦਾਆਵਾ ਕਰਨ ਵਾਲੇ)

ਰਸੂਲ (ﷺ) ਦੀਆਂ ਕੁੱਝ ਪਤਨੀਆਂ ਤੋਂ ਪਤਾ ਚਲਦਾ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਜਿਸ ਵਿਅਕਤੀ ਨੇ ਕਿਸੇ ਨਜ਼ਮੀ ਦੇ ਕੋਲ ਜਾ ਕੇ ਕੁੱਝ ਪੁੱਛਿਆ ਅਤੇ ਉਸ ਦੀ ਪੁਸ਼ਟੀ ਕੀਤੀ ਤਾਂ ਉਸ ਦੀ ਚਾਲੀ ਦਿਨਾਂ ਦੀ ਨਮਾਜ਼ ਕਬੂਲ ਨਹੀਂ ਹੋਵੇਗੀ। ਸਹੀ ਮੁਸਲਿਮ 2230

[ਨੋਟ – ਇੱਥੇ ਇਹ ਨਾ ਸੋਚਿਆ ਜਾਵੇ ਕੇ ਨਮਾਜ ਤਾਂ ਕੁਬੂਲ ਨਹੀਂ ਹੋਣੀ ਫਿਰ ਪੜ੍ਹਨ ਦਾ ਕੀ ਫਾਇਦਾ ਤਾਂ ਇਹ ਖਿਆਲ ਰੱਖਿਆ ਜਾਵੇ ਕੇ ਸਿਰਫ਼ ਨਮਾਜ ਦਾ ਕੋਈ ਸਵਾਬ ਨਹੀਂ ਮਿਲੇਗੀ , ਪਰ ਉਸਨੂੰ ਅਦਾ ਕਰਨ ਦਾ ਫਰਜ ਤੁਹਾਡੇ ਜ਼ਿੰਮੇ ਰਹਿੰਦਾ ਹੈ ਅਗਰ ਅਦਾ ਨਹੀਂ ਕੀਤੀ ਤਾਂ ਫਰਜ਼ ਛੱਡਣ ਦਾ ਗੁਨਾਹ ਹੋਵੇਗਾ ,ਇਸ ਲਈ ਅਦਾ ਕਰਨ ਤੋਂ ਬਾਅਦ ਘੱਟੋ ਘੱਟ ਇਸ ਗੁਨਾਹ ਤੋਂ ਬੱਚ ਜਾਵੋਗੇ]

ਹਜ਼ਰਤ ਅਬੂ-ਹੁਰੈਰਾ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਅਗਰ ਕੋਈ ਇਨਸਾਨ ਕਾਹਿਨ ਕੋਲ ਗਿਆ ਜੋ ਗ਼ੈਬੀ ਖ਼ਬਰਾਂ ਦਿੰਦਾ ਹੈ ਅਤੇ ਉਸਦੀ ਗੱਲ ਦੀ ਤਸਦੀਕ ਕੀਤੀ ਤਾਂ ਉਸਨੇ ਮੁਹੰਮਦ (ﷺ) ਉੱਪਰ ਨਾਜ਼ਿਲ ਕਰਦਾ (ਦੀਨ) ਨਾਲ ਕੁਫਰ ਕੀਤਾ (ਇਸ ਦੀਨ ਤੋਂ ਬਰੀ ਹੈ)
(ਤਿਰਮੀਜ਼ੀ 135, ਅਬੂ ਦਾਊਦ 3904, ਸ਼ੇਖ ਅਲਬਾਨੀ ਨੇ ਸਹੀ ਕਿਹਾ ਹੈ "ਸਹੀ ਸੁਨਨ ਅਬੂ ਦਾਊਦ" ਵਿੱਚ) (ਇਸਨਾਦ ਹਸਨ ਬਾ ਸ਼ਵਾਹਿਦ)

ਹਜ਼ਰਤ ਅਬੂ-ਹੁਰੈਰਾ (ਰਜ਼ੀ:) ਤੋਂ ਰਿਵਾਇਤ ਹੈ ਕਿ ਜੋ ਕੋਈ ਕਿਸੇ ਨਜੂਮੀ ਜਾਂ ਕਾਹਨ ਕੋਲ ਆਇਆ ਅਤੇ ਉਸ ਦੀ ਗੱਲ ਨੂੰ ਸੱਚ ਜਾਣਿਆ ਤਾਂ ਉਸਨੇ ਮੁਹੰਮਦ (ﷺ) ਉੱਪਰ ਨਾਜ਼ਿਲ ਕਰਦਾ (ਦੀਨ) ਨਾਲ ਕੁਫਰ ਕੀਤਾ
(ਮੁਸਨਦ ਅਹਿਮਦ 9536, ਮੁਸਤਦਰਕ ਅਲ ਹਾਕਿਮ 15) (ਇਸਨਾਦ ਹਸਨ ਬਾ ਸ਼ਵਾਹਿਦ)

(ਇਸਨਾਦ ਸਹੀ ਮੌਕੂਫ਼ਨ ਹੁਕਮਨ ਮਰਫੂ , ਮੁਸਨਦ ਅਬੀ ਯਾਅਲਾ ਜ 9 ਪ 280 ਹ 5408) (ਬੱਜ਼ਾਰ ਜ 5 ਹ 1873,1931) (ਸੇਖ ਅਲਬਾਨੀ (ਸਹੀ) ਸਹੀ-ਅਤ-ਤਰਹੀਬ 31/172)

[ਇਹਨਾਂ ਹਦੀਸਾਂ ਦੇ ਸਵਾਹਿਦ
(1)  ਹਦੀਸ ਜਾਬਿਰ (ਰਜ) ਜਿਸ ਨੂੰ ਇਮਾਮ ਅਲ-ਬੱਜ਼ਾਰ ਨੇ ਕਸ਼ਫ਼ ਅਲ-ਅਸਤਾਰ: 400/3) ਵਿੱਚ  ਹਸਨ ਸਨਦ ਨਾਲ ਬਿਆਨ ਕੀਤਾ ਹੈ।
ਅੱਲਾਮਾ ਅਲਬਾਨੀ ਨੇ ਇਸ ਨੁਜ (ਗਾਇਤ ਅਲ-ਮਰਾਮ : 285) ਵਿਚ ਸਹੀ ਕਿਹਾ ਹੈ।
(2)  ਹਦੀਸ ਅਨਸ ਬਿਨ ਮਾਲਿਕ ਜਿਸ ਨੂੰ ਇਮਾਮ ਤਬਰਾਨੀ ਨੇ ਬਿਆਨ ਕੀਤੀ ਹੈ (ਔਸਤ: 7, ਸੰਖਿਆ: 6666)। ਇਸ ਸਨਦ ਵਿੱਚ "ਮੁਹੰਮਦ ਬਿਨ ਅਬੀ ਅਲ-ਸਰੀ" ਹੈ,ਇਸ ਦੀਆ ਮੁਨਕਰ ਰਵਾਇਤਾਂ ਵੀ ਹਨ, ਇਸੇ ਤਰ੍ਹਾਂ ਰੁਸ਼ਦੀਨ ਬਿਨ ਸਾਦ ਕਮਜ਼ੋਰ ਹੈ।
(3)  ਇਮਰਾਨ ਬਿਨ ਹੁਸੈਨ ਦੀ ਹਦੀਸ ਜਿਸ ਨੂੰ ਬੱਜ਼ਾਰ ਨੇ (ਕਸ਼ਫ਼ ਅਲ-ਅਸਤਰ, ਭਾਗ 3, ਪੰਨਾ 399, 400, ਹ: 3044) ਵਿਚ ਬਿਆਨ ਕੀਤੀ ਹੈ।
ਇਸ ਨੂੰ ਸ਼ੇਖ ਅਲ-ਅਲਬਾਨੀ ਨੇ (ਅਲ-ਸਹਿਹਾ: 2195/228/5) ਵਿੱਚ ਸਵਾਹਿਦ ਵਜੋਂ ਸਵੀਕਾਰ ਕੀਤਾ ਹੈ।]

ਹਜ਼ਰਤ ਇਮਰਾਨ ਬਿਨ ਹਸੀਨ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਜਿਹੜਾ ਵਿਅਕਤੀ ਫ਼ਾਲ ਕੱਢੇ ਜਾਂ ਜਿਸ ਦੇ ਲਈ ਫ਼ਾਲ ਕੱਢਿਆ ਜਾਵੇ ਜਾਂ ਭਵਿੱਸ਼ਬਾਣੀ ਕਰੇ ਜਾਂ ਉਸ ਦੇ ਲਈ ਭਵਿੱਸ਼ਬਾਣੀ ਕੀਤੀ ਜਾਵੇ, ਜਾਦੂ ਕਰੇ ਜਾਂ ਉਸ ਦੇ ਲਈ ਜਾਦੂ ਕੀਤਾ ਜਾਵੇ, ਜਿਹੜਾ ਕਿਸੇ ਕਾਹਨ ਦੇ ਕੋਲ ਆਇਆ ਅਤੇ ਉਸ ਦੀਆਂ ਗੱਲਾਂ ਨੂੰ ਸੱਚ ਮੰਨਿਆ ਤਾਂ ਉਸਨੇ ਮੁਹੰਮਦ (ﷺ) ਉੱਪਰ ਨਾਜ਼ਿਲ ਕਰਦਾ (ਦੀਨ) ਨਾਲ ਕੁਫਰ ਕੀਤਾ।
(ਇਸਨਾਦ ਹਸਨ ਲੀ ਗੈਰਿਹੀ ਬੱਜ਼ਾਰ ਕਸ਼ਫ਼ ਅਲ-ਅਸਤਰ, ਭਾਗ 3, ਪੰਨਾ 399, 400, ਹ: 3044 , ਸਿਲਸਿਲਾ ਸਹੀਹਾ 5/228)

(ਇਸੇ ਤਰ੍ਹਾਂ ਦੀ ਰਵਾਇਤ ਇਮਾਮ ਤਬਰਾਨੀ ਨੇ ਇਬਨੇ ਅੱਬਾਸ (ਰਜ) ਤੋਂ ਬਿਆਨ ਕੀਤੀ ਹੈ  (ਔਸਤ: ਜ 4, ਪ 301, ਹ 4262) ਸੇਖ ਅਲਬਾਨੀ (ਸਹੀ ਤਰਗੀਬ 3/170)।

ਇਮਾਮ ਬਗ਼ਵੀ (ਰਹਿ:) ਨੇ ਕਿਹਾ ਹੈ ਕਿ 'ਅਰਾਫ਼' ਉਹ ਹੈ ਜਿਹੜਾ ਕੁੱਝ ਗੱਲਾਂ ਨੂੰ ਮਿਲਾਕੇ ਚੋਰੀ ਹੋਈ ਚੀਜ਼ ਦੀ ਜਾਂ ਚੋਰੀ ਵਾਲੀ ਥਾਂ ਨੂੰ ਦੱਸੇ
ਸਰਹ ਸੁੰਨਾਹ 12/182

ਅਤੇ ਕੁੱਝ ਨੇ ਕਿਹਾ ਕਿ 'ਅਰਾਫ਼' ਕਾਹਨ ਹੈ ਅਤੇ ਕਾਹਨ ਉਹ ਹੈ ਜਿਹੜਾ ਭਵਿੱਖ ਦੀਆਂ ਗੱਲਾਂ ਦੱਸੇ ਅਤੇ ਕੁੱਝ ਨੇ ਕਿਹਾ ਜਿਹੜਾ ਦਿਲ ਦੀ ਗੱਲ ਦੱਸੇ ਉਹ ਕਾਹਨ ਹੈ।

ਸ਼ੇਖ਼ ਉਲ ਇਸਲਾਮ ਇਮਾਮ ਇਬਨੇ ਤੈਮੀਆ (ਰਹਿ:) ਦਾ ਫ਼ਰਮਾਨ ਹੈ ਕਿ 'ਅੱਰਾਫ਼' ਇੱਕ ਸਾਂਝਾ ਸ਼ਬਦ ਹੈ ਜਿਹੜਾ 'ਕਾਹਨ', 'ਨਜੂਮੀ' ਅਤੇ 'ਰੱਮਾਲ' ਆਦਿ ਲਈ ਬੋਲਿਆ ਜਾਂਦਾ ਹੈ। ਜਿਹੜਾ ਇਹਨਾਂ ਤਰੀਕਿਆਂ ਰਾਹੀਂ ਕੁੱਝ ਗੱਲਾਂ ਦੀ ਸੂਚਨਾਂ ਦੇਵੇ
(ਮਜਮੂਆ ਫਤਾਵਾ 35/173)

ਹਜ਼ਰਤ ਇਬਨੇ ਅੱਬਾਸ (ਰਜ਼ੀ:) ਤੋਂ ਰਿਵਾਇਤ ਹੈ ਕਿ ਜਿਹੜੇ ਲੋਕੀ ਅਬਜਦ (ਸ਼ਬਦਾਂ ਦੇ ਨੰਬਰ) ਆਦਿ ਲਿਖ ਕੇ ਨਜੂਮ ਸਿੱਖਦੇ ਹਨ ਮੇਰੇ ਨੇੜੇ ਅਜਿਹਾ ਕੰਮ ਕਰਨ ਵਾਲਿਆਂ ਲਈ ਅੱਲਾਹ ਕੋਲ ਕੁੱਝ ਵੀ ਹਿੱਸਾ ਨਹੀਂ
(ਮੁਸੱਨਫ਼ ਇਬਨੇ ਅਬੀ ਸ਼ਾਇਬਾ 8/414, ਮੁਸੱਨਫ਼ ਅਬਦੁਰ ਰੱਜਾਕ 11/26)
(ਇਸਨਾਦ ਸਹੀ ਮੌਕੂਫ਼ਨ)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਕੁਰਆਨ ਉੱਤੇ ਇਮਾਨ  ਅਤੇ ਕਾਹਨ ਨੂੰ ਸੱਚ ਜਾਣਨਾ ਇੱਕ ਦਿਲ ਵਿੱਚ ਜਮ੍ਹਾਂ ਨਹੀਂ ਹੋ ਸਕਦੇ।
2) ਇਸ ਗੱਲ ਦੀ ਵਿਆਖਿਆ ਕਿ ਕਾਹਨ ਦੀ ਪੁਸ਼ਟੀ ਕੁਫ਼ਰ ਹੈ।

3) ਇਸ ਗੱਲ ਦਾ ਬਿਆਨ ਜਿਸ ਦੇ ਲਈ ਕਹਾਨਤ ਕੀਤੀ ਗਈ ਹੋਵੇ।
4) ਇਸ ਗੱਲ ਦਾ ਬਿਆਨ ਜਿਸ ਦੇ ਲਈ ਫ਼ਾਲ ਲਿਆ ਜਾਵੇ।
5) ਇਸ ਗੱਲ ਦਾ ਬਿਆਨ ਜਿਸ ਦੇ ਲਈ ਜਾਦੂ ਕੀਤਾ ਜਾਵੇ।
6) ਜਿਹੜਾ ਵਿਅਕਤੀ ਹਰੂਫ਼ੇ ਅਬਜਦ ਨੂੰ ਨਜੂਮ ਲਈ ਵਰਤੋਂ ਕਰੇ ਉਸ ਦਾ ਬਿਆਨ।
7) ਕਾਹਨ ਅਤੇ ਅਰਾਫ਼ ਦੇ ਅੰਤਰ ਦੀ ਵਿਆਖਿਆ।

# 27. ਜਾਦੂ ਦਾ ਇਲਾਜ ਜਾਦੂ ਦੇ ਨਾਲ ਕਰਨ ਹਰਾਮ ਹੈ

ਹਜ਼ਰਤ ਜਾਬਿਰ (ਰਜ਼ੀ:) ਦੱਸਦੇ ਹਨ ਕਿ ਨਬੀ (ﷺ) ਤੋਂ 'ਨੁਸ਼ਰਾਹ' ਦੇ ਸੰਬੰਧ ਵਿੱਚ ਪੁੱਛਿਆ ਗਿਆ ਤਾਂ ਆਪ ਨੇ ਫ਼ਰਮਾਇਆ ਕਿ ਇਹ ਸ਼ੈਤਾਨੀ ਅਮਲ ਹੈ।
(ਇਸਨਾਦ ਹਸਨ ਮੁਸਨਦ ਅਹਿਮਦ 14135 ਤੇ ਅਬੂ-ਦਾਊਦ 3868, ਸ਼ੇਖ ਅਲਬਾਨੀ ਨੇ ਸਹੀ ਕਿਹਾ ਹੈ "ਸਹੀ ਸੁਨਨ ਅਬੂ ਦਾਊਦ" ਵਿੱਚ)

ਇਮਾਮ ਅਹਿਮਦ ਬਿਨ ਹੰਬਲ (ਰਹਿ:) ਤੋਂ ਇਸ ਦੇ ਸੰਬੰਧ ਵਿੱਚ ਪੁੱਛਿਆ ਗਿਆ ਤਾਂ ਫ਼ਰਮਾਇਆ ਕਿ ਹਜ਼ਰਤ ਇਬਨੇ ਮਸਊਦ (ਰਜ਼ੀ:) ਇਸ ਨੂੰ ਨਾ-ਪਸੰਦ ਕਰਦੇ ਸਨ।
(ਅਬੂ-ਦਾਊਦ)

ਹਜ਼ਰਤ ਕਤਾਦਾ ਰਿਵਾਇਤ ਕਰਦੇ ਹਨ ਕਿ ਮੈ ਹਜ਼ਰਤ ਸਈਦ ਬਿਨ ਮੁਸਇੱਬ ਤੋਂ ਉਸ ਵਿਅਕਤੀ ਦੇ ਬਾਰੇ ਪੁੱਛਿਆ ਜਿਸ ਉੱਤੇ ਜਾਦੂ ਜਾਂ ਅਜਿਹਾ ਟੂਣਾ ਹੋਵੇ, ਜਿਸ ਦੇ ਕਾਰਨ ਉਹ ਆਪਣੀ ਪਤਨੀ ਕੋਲ ਨਹੀਂ ਆ ਸਕਦਾ, ਕੀ ਇਸ ਦਾ ਹੱਲ ਕੀਤਾ ਜਾਵੇ ਜਾਂ ਨੁਸ਼ਰਾ ਕਰੇ? ਬੋਲੇ ਇਸ ਵਿੱਚ ਕੋਈ ਹਰਜ ਨਹੀਂ, ਇਸ ਦਾ ਮਕਸਦ ਸੁਧਾਰ ਕਰਨਾ ਹੈ ਅਤੇ ਜੋ ਲਾਭ ਦੇਵੇ ਉਸ ਦੀ ਮਨਾਂਹੀ ਨਹੀਂ।
(ਸਹੀ ਬੁਖ਼ਾਰੀ 5765 ਤੋਂ ਪਹਿਲਾਂ ਬਾਬ ਵਿੱਚ, ਤਗਲੀਕ ਅਤ ਤਾਲੀਕ 5/49)

ਇਮਾਮ ਹਸਨ ਬਸਰੀ (ਰਹਿ:) ਕਹਿੰਦੇ ਹਨ ਕਿ ਜਾਦੂ ਨੂੰ ਜਾਦੂਗਰ ਹੀ ਦੂਰ ਕਰ ਸਕਦਾ ਹੈ।
[ਨੋਟ-ਇਹ ਅਲਫਾਜ਼ ਸਹੀ ਨਹੀਂ ਹਨ ,ਸਹੀ ਅਲਫਾਜ ਇਹ ਹਨ
ਇਮਾਮ ਹਸਨ ਬਸਰੀ (ਰਹਿ:) ਕਹਿੰਦੇ ਹਨ ਕਿ (ਜਾਦੂ) ਨੂੰ ਇੱਕ ਜਾਦੂਗਰ ਹੀ ਜਾਣਦਾ ਹੈ।]

[ਇਸਨੂੰ ਇਮਾਮ ਤਬਰੀ ਨੇ "ਤਹਜ਼ੀਬ ਅਲ-ਅਥਾਰ", "ਫਤਹ ਅਲ ਬਾਰੀ:287/10" ਵਿੱਚ ਨਕਲ ਕੀਤਾ ਹੈ, ਪਰ ਉਸਦੇ ਸ਼ਬਦ ਇਹ ਹਨ "ਕਿ ਹਸਨ ਬਸਰੀ ਇਸ (ਜਾਦੂ) ਤੋਂ ਨਫ਼ਰਤ ਕਰਦੇ ਸੀ ਅਤੇ ਇਹ ਕਹਿੰਦੇ: (ਜਾਦੂ) ਨੂੰ ਇੱਕ

ਜਾਦੂਗਰ ਹੀ ਜਾਣਦਾ ਹੈ। ਇਮਾਮ ਅਲ-ਅਲਬਾਨੀ ਦੇ ਅਨੁਸਾਰ ਇਸ ਮਾਮਲੇ ਵਿੱਚ ਸਭ ਤੋਂ ਸਹੀ ਗੱਲ ਇਹੀ ਹੈ "ਮੁਖ਼ਤਸਰ ਸਹੀ ਬੁਖਾਰੀ ਦਾ: 4/27"]

ਅੱਲਾਮਾ ਇਬਨੇ ਕੱਈਯਮ (ਰਹਿ:) ਕਹਿੰਦੇ ਹਨ ਕਿ ਨੁਸ਼ਰਾ ਜਾਦੂ ਦੇ ਅਸਰ ਨੂੰ ਦੂਰ ਕਰਦਾ ਹੈ, ਇਸ ਦੀਆਂ ਦੋ ਕਿਸਮਾਂ ਹਨ,
1. ਇੱਕ ਇਹ ਕਿ ਜਾਦੂ ਨੂੰ ਜਾਦੂ ਰਾਹੀਂ ਹੀ ਖ਼ਤਮ ਕੀਤਾ ਜਾਵੇ ਤਾਂ ਇਹ ਇੱਕ ਸ਼ੈਤਾਨੀ ਅਮਲ ਹੈ ਅਤੇ ਇਸ ਵਿੱਚ ਜਾਦੂ ਉਤਾਰਨ ਵਾਲਾ ਅਤੇ ਜਾਦੂ ਉਤਰਵਾਉਣ ਵਾਲਾ ਦੋਵੇਂ ਸ਼ੈਤਾਨ ਦੀ ਪਸੰਦ ਦਾ ਕੰਮ ਕਰਦੇ ਹਨ ਅਤੇ ਉਸ ਦੀ ਨੇੜਤਾ ਪ੍ਰਾਪਤ ਕਰਦੇ ਹਨ ਅਤੇ ਸ਼ੈਤਾਨ ਆਪਣਾ ਅਸਰ ਦੂਰ ਕਰ ਦਿੰਦਾ ਹੈ। (ਇਸੇ ਉੱਤੇ ਇਮਾਮ ਹਸਨ ਬਸਰੀ (ਰਹਿ:) ਦਾ ਕੋਲ ਹੈ)
2. ਨੁਸ਼ਰਾ ਦੀ ਦੂਜੀ ਕਿਸਮ ਜਾਦੂ ਉਤਾਰਨ ਦਾ ਦਮ, ਦਵਾਈਆਂ ਅਤੇ ਜਾਇਜ਼ ਦੁਆਵਾਂ ਹਨ, ਇਹ ਜਾਇਜ਼ ਹੈ।

(ਆਲਾਮ ਅਲ ਮੁਵੱਕੀਈਨ 2/396)
ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:
1) ਨੁਸ਼ਰਾ ਦੀ ਮਨਾਂਗੀ।

2) ਕਿਹੜਾ ਜਾਦੂ ਉਤਾਰਨਾ ਜਾਇਜ਼ ਹੈ ਅਤੇ ਕਿਹੜਾ ਹਰਾਮ, ਇਸ ਦੀ ਵਿਆਖਿਆ। ਜਿਸ ਤੋਂ ਸ਼ੱਕ-ਸ਼ੁਬਹਾ ਦੂਰ ਹੋ ਜਾਂਦੇ ਹਨ।

## 28. ਬਦ-ਸ਼ੁਗਨੀ ਲੈਣ ਦਾ ਬਿਆਨ

ਸੂਰੇਹ ਅਲ-ਆਰਾਫ਼ ਦੀ ਆਇਤ 131 ਵਿੱਚ ਅੱਲਾਹ ਤਾਅਲਾ  ਫ਼ਰਮਾਉਂਦਾ ਹੈ ਭਾਵ "ਖਬਰਦਾਰ ਇਹਨਾਂ ਦੀ ਬਦ-ਸ਼ੁਗਨੀ (ਨਹੂਸਤ) ਅੱਲ੍ਹਾ ਦੇ ਕੋਲ (ਮੁਕੱਦਰ) ਹੈ ਪਰ ਇਹਨਾਂ ਵਿੱਚੋਂ ਅਕਸਰ ਇਹ ਨਹੀਂ ਜਾਣਦੇ"।

ਸੂਰੇਹ ਯਾਸੀਨ ਦੀ ਆਇਤ 19 ਵਿੱਚ ਅੱਲਾਹ ਤਾਅਲਾ  ਫ਼ਰਮਾਉਂਦਾ ਹੈ:
ਭਾਵ "(ਇਹਨਾਂ ਰਸੂਲਾਂ ਨੇ) ਕਿਹਾ ਕਿ ਤੁਹਾਡੀ ਨਹੂਸਤ ਤਾਂ ਤੁਹਾਡੇ ਨਾਲ ਹੀ ਲੱਗੀ ਹੋਈ ਹੈ, ਕੀ ਤੁਸੀਂ ਇਹ ਗੱਲਾਂ ਇਸ ਲਈ ਕਰਦੇ ਹੋ ਕਿਉਂ ਜੋ ਤੁਹਾਨੂੰ ਨਸੀਹਤ ਕੀਤੀ ਗਈ ਹੈ? ਹਕੀਕਤ ਤਾਂ ਇਹ ਹੈ ਕਿ ਤੁਸੀਂ ਲੋਕ ਹੱਦ ਨੂੰ ਟੱਪ ਚੁੱਕੇ ਹੋ  "।

ਹਜ਼ਰਤ ਅਬੂ ਹੁਰੈਰਾ (ਰਜ਼ੀ) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਕੋਈ ਬਿਮਾਰੀ ਮੁਤਾਅੱਦੀ ਨਹੀਂ (ਛੂਤ-ਛਾਤ ਵਾਲੀ ਨਹੀਂ), ਨਾ-ਬਦ-ਫ਼ਾਲੀ ਅਤੇ ਬਦ-ਸ਼ੁਗਨੀ ਦੀ ਕੋਈ ਹਕੀਕਤ ਹੈ, ਨਾ ਉੱਲੂ ਦਾ ਬੋਲਣਾ ਕੋਈ ਅਸਰ ਰੱਖਦਾ ਹੈ ਅਤੇ ਨਾ ਸਫ਼ਰ ਮਹੀਨਾ ਮਨਹੂਸ ਹੈ।
ਬੁਖ਼ਾਰੀ 5757, 5770 ਮੁਸਲਿਮ 2220

ਅਤੇ ਸਹੀ ਮੁਸਲਿਮ ਵਿੱਚ ਇਹ ਵੀ ਹੈ ਕਿ 'ਨਕਛੱਤਰ' ਅਤੇ 'ਭੂਤਾਂ ' ਦੀ ਕੋਈ ਹੋਂਦ ਨਹੀਂ  ਮੁਸਲਿਮ 2220

[ਲੋਕਾਂ ਦਾ ਇਹ ਅਕੀਦਾ ਕਿ ਤਾਰੇ ਅਤੇ ਗ੍ਰਹਿ ਜਮੀਨ ਤੇ ਰਹਿਣ ਵਾਲਿਆਂ ਤੇ ਅਸਰ ਅੰਦਾਜ ਹੁੰਦੇ ਹਨ ,ਜਿਵੇਂ ਕਿ ਲੋਕ ਕੁੰਡਲੀ ਵਗੈਰਾ ਕੜਵਾਉਂਦੇ ਹਨ, ਗ੍ਰਹਿ ਦੀ ਦਿਸ਼ਾ ਅਤੇ ਚਾਲ ਆਦਿ ਦੇਖਦੇ ਹਨ, ਇਸ ਨੂੰ 'ਨਕਛੱਤਰ' ਕਿਹਾ ਜਾਂਦਾ ਹੈ]

ਹਜ਼ਰਤ ਅਨਸ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਾਮਇਆ ਕਿ ਕੋਈ ਬਿਮਾਰੀ ਮੁਤਾਅੱਦੀ ਨਹੀਂ (ਛੂਤ-ਛਾਤ ਵਾਲੀ ਨਹੀਂ), ਨਾ-ਬਦ-ਫ਼ਾਲੀ ਅਤੇ ਬਦ-

ਸ਼ੁਗਨੀ ਦੀ ਕੋਈ ਹਕੀਕਤ ਹੈ ਅਤੇ ਫ਼ਾਲ ਮੈਨੂੰ ਪਸੰਦ ਹੈ। ਸਹਾਬਾ ਨੇ ਪੁੱਛਿਆ ਕਿ ਫ਼ਾਲ ਕੀ ਚੀਜ਼ ਹੈ? ਤਾਂ ਆਪ (ﷺ) ਨੇ ਫ਼ਰਮਾਇਆ ਕਿ ਚੰਗੀ ਗੱਲ (ਬੁਖ਼ਾਰੀ 5756, ਮੁਸਲਿਮ 2224)

ਹਜ਼ਰਤ ਉਕਬਾ ਬਿਨ ਆਮਿਰ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਦੇ ਕੋਲ ਬਦ-ਸ਼ੁਗਨੀ ਦੀ ਚਰਚਾ ਹੋਈ ਤਾਂ ਆਪ (ﷺ) ਨੇ ਫ਼ਰਮਾਇਆ ਇਸ ਨਾਲੋਂ ਫ਼ਾਲ ਵਧੀਆ ਹੈ ਅਤੇ ਇਹ ਮੁਸਲਮਾਨ ਨੂੰ ਕਿਸੇ ਕੰਮ ਤੋਂ ਨਹੀਂ ਰੋਕਦੀ, ਸੋ ਜਦੋਂ ਕੋਈ ਨਾ-ਪਸੰਦ ਗੱਲ ਵੇਖੇ ਤਾਂ ਕਹੇ:
ਭਾਵ “ਐ ਅੱਲਾਹ! ਤੈਥੋਂ ਛੁੱਟ ਕੋਈ ਭਲਾਈ ਨਹੀਂ ਲਿਆਉਂਦਾ ਅਤੇ ਤੈਥੋਂ ਛੁੱਟ ਕੋਈ ਬੁਰਾਈ ਦੂਰ ਨਹੀਂ ਕਰਦਾ, ਤੇਰੀ ਮਦਦ ਤੋਂ ਬਿਨਾਂ ਸਾਨੂੰ ਨਾ ਭਲਾਈ ਦੀ ਤਾਕਤ ਅਤੇ ਨਾ ਹੀ ਬੁਰਾਈ ਤੋਂ ਬਚਣ ਦੀ ਹਿੰਮਤ ਹੈ।
(ਇਸਨਾਦ ਜਈਫ਼ ਅਬੂ ਦਾਊਦ 3919) (ਸੇਖ ਅਲਬਾਨੀ ਅਜ ਜਾਇਫ਼ਾ 1619)

ਹਜ਼ਰਤ ਅਬਦੁੱਲਾਹ ਇਬਨੇ ਮਸਊਦ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ‘ਤੈਰਾਹ’ (ਬਦ-ਫ਼ਾਲੀ ਅਤੇ ਬਦ-ਸ਼ੁਗਨੀ) ਨੂੰ ਦੋ ਵਾਰ ਸ਼ਿਰਕ ਕਿਹਾ ਅਤੇ ਸਾਡੇ ਵਿੱਚੋਂ ਕੋਈ ਅਜਿਹਾ ਵਿਅਕਤੀ ਨਹੀਂ ਜਿਹੜਾ ਮਨੁੱਖ ਹੁੰਦੇ ਹੋਏ ਕਦੇ ਅਜਿਹੇ ਵਹਿਮ ਵਿੱਚ ਨਾ ਆਵੇ ਪਰ ਅੱਲਾਹ ਤਾਅਲਾ ਉੱਤੇ ਭਰੋਸਾ ਹੋਣ ਕਾਰਨ, ਅੱਲਾਹ ਤਾਅਲਾ ਇਸ ਨੂੰ ਦੂਰ ਕਰ ਦਿੰਦਾ ਹੈ।
(ਇਸਨਾਦ ਸਹੀ ਅਬੂ-ਦਾਊਦ 3910 ਤਿਰਮਿਜ਼ੀ 1614 ਇਬਨੇ ਮਾਜਾ 3539 ਸੇਖ ਅਲਬਾਨੀ ਅਸ ਸਹੀਹਾ 429-430 (ਸਹੀ))

ਨੋਟ- ਪਰ ਅੱਲਾਹ ਤਾਅਲਾ ਉੱਤੇ ਭਰੋਸਾ ਹੋਣ ਕਾਰਨ ਇਸ ਨੂੰ ਦੂਰ ਕਰ ਦਿੰਦਾ ਹੈ (ਇਹ ਅਲਫਾਜ ਮੁੱਦਰਜ ਹਨ ਇਬਨੇ ਮਸਊਦ (ਰਜ਼ੀ:) ਦੇ ਕਲਾਮ ਨਾਲ)
(ਫੱਤ ਹੁਲ ਬਾਰੀ ਇਬਨੇ ਹਜਰ 10/263)

ਹਜ਼ਰਤ ਅਬਦੁੱਲਾਹ ਇਬਨੇ ਅਮਰੂ (ਰਜ਼ੀ) ਨੇ ਰਿਵਾਇਤ ਕੀਤਾ ਹੈ ਕਿ ਆਪ (ﷺ) ਨੇ ਫ਼ਰਮਾਇਆ ਜਿਸ ਨੂੰ ਬਦ-ਫ਼ਾਲੀ, ਬਦ-ਸ਼ੁਗਨੀ ਆਪਣੇ ਕੰਮ ਤੋਂ ਰੋਕ ਦੇਵੇ ਤਾਂ ਉਸ ਨੇ ਸ਼ਿਰਕ ਕੀਤਾ, ਪੁੱਛਿਆ ਕਿ ਇਸ ਦਾ ਕੱਫਾਰਾ ਕੀ ਹੋਵੇਗਾ, ਤਾਂ ਆਪ (ﷺ) ਨੇ ਫ਼ਰਮਾਇਆ ਕਿ ਇਹ ਆਖੇ  ਭਾਵ "ਐ ਅੱਲਾਹ ! ਤੇਰੀ ਭਲਾਈ ਤੋਂ ਛੁਟ ਕੋਈ ਭਲਾਈ ਨਹੀਂ ਅਤੇ ਤੇਰੇ ਸ਼ਗੁਨ ਤੋਂ ਛੁੱਟ ਕੋਈ ਸ਼ਗਨ ਨਹੀਂ ਅਤੇ ਤੈਥੋਂ ਛੁੱਟ ਕੋਈ ਸੱਚਾ ਇਲਾਹ ਨਹੀਂ।
(ਇਸਨਾਦ ਹਸਨ ਲੀ ਗੈਰਿਹੀ ਮੁਸਨਦ ਅਹਿਮਦ 7045)
ਸੇਖ ਅਲਬਾਨੀ ਅਸ ਸਹੀਹਾ 1065(ਸਹੀ))

ਹਜ਼ਰਤ ਇਬਨੇ ਅੱਬਾਸ (ਰਜ਼ੀ:) ਤੋਂ ਰਿਵਾਇਤ ਹੈ ਕਿ ਬਦ-ਸ਼ੁਗਨੀ, ਬਦ-ਫ਼ਾਲੀ ਉਹ ਹੈ ਜਿਹੜਾ ਤੈਨੂੰ ਕਿਸੇ ਕੰਮ ਵਿੱਚ ਲਗਾ ਦੇਵੇ ਜਾਂ ਰੋਕ ਦੇਵੇ
(ਇਸਨਾਦ ਜਈਫ਼ ਮੁਸਨਦ ਅਹਿਮਦ 1824),(ਸੋਏਬ ਅਲ ਅਰਨੌਤ (ਜਈਫ਼ ਫੀ ਤੇਹਕੀਕ ਮੁਸਨਦ ਅਹਿਮਦ)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:
1) ਇਹ ਦੱਸਣਾ ਕਿ ਉਹਨਾ ਦੀ ਬਦ-ਸ਼ੁਗਨੀ ਕੇਵਲ ਅੱਲਾਹ ਦੇ ਕੋਲ ਹੈ ਅਤੇ ਇਹ ਆਇਤ ਵੀ ਕਿ ਤੁਹਾਡੀ ਬਦ-ਫ਼ਾਲੀ ਤੁਹਾਡੇ ਨਾਲ ਹੈ।
2) ਬਿਮਾਰੀ ਦਾ ਇੱਕ ਦੂਜੇ ਨੂੰ ਲੱਗਣ ਦਾ ਇਨਕਾਰ।
3) ਬਦ-ਸ਼ੁਗਨੀ ਦਾ ਇਨਕਾਰ।
4) ਉੱਲੂ ਬੋਲਣ ਤੋਂ ਬਦ-ਸ਼ੁਗਨੀ ਦਾ ਇਨਕਾਰ।
5) ਸਫ਼ਰ (ਬੁੱਲ੍ਹਾਂ ਨਾਲ ਸੀਟੀ ਬਜਾਉਣ) ਦਾ ਇਨਕਾਰ।
6) ਨੇਕ ਫ਼ਾਲ ਮਨਾਂ ਨਹੀਂ, ਸਗੋਂ ਚੰਗਾ ਹੈ।
7) ਫ਼ਾਲ ਦੀ ਵਿਆਖਿਆ।
8) ਦਿਲ ਵਿੱਚ ਜੇਕਰ ਗੱਲਾਂ ਅਚਾਨਕ ਵਸ-ਵਸੇ ਵੱਜੋਂ ਆ ਜਾਣ ਅਤੇ ਮਨੁੱਖ ਇਸ ਨੂੰ ਨਾ-ਪਸੰਦ ਕਰੇ ਤਾਂ ਕੋਈ ਨੁਕਸਾਨ ਨਹੀਂ, ਸਗੋਂ ਅੱਲਾਹ ਤਾਅਲਾ  ਉਸ ਨੂੰ ਦੂਰ ਕਰ ਦਿੰਦਾ ਹੈ।

9) ਜਿਸ ਦੇ ਦਿਲ ਵਿੱਚ ਅਜਿਹੇ ਵਸ-ਵਸੇ ਪੈਦਾ ਹੋ ਜਾਣਉਹਨਾ ਨੂੰ ਦੂਰ ਕਰਨ ਲਈ ਦੁਆ

10) ਬਦ-ਫ਼ਾਲ ਦੇ ਸ਼ਿਰਕ ਹੋਣ ਦੀ ਵਿਆਖਿਆ।

## 29.ਇਲਮ ਏ ਨਜੂਮ

ਹਜ਼ਰਤ ਕਤਾਦਾ (ਰਜ਼ੀ:) ਤੋਂ ਰਿਵਾਇਤ ਹੈ ਕਿ ਅੱਲਾਹ ਤਾਅਲਾ ਨੇ ਤਾਰਿਆਂ ਨੂੰ ਤਿੰਨ ਗੱਲਾਂ ਲਈ ਬਣਾਇਆ ਹੈ।
(1) ਅਸਮਾਨ ਦੀ ਸਜਾਵਟ ਲਈ।
(2) ਸ਼ੈਤਾਨ ਨੂੰ ਮਾਰਨ ਲਈ।
(3) ਦਿਸ਼ਾ ਤੇ ਰਾਹ ਦਿਖਾਉਣ ਲਈ।
ਜਿਸ ਨੇ ਇਹਨਾਂ ਗੱਲਾਂ ਤੋਂ ਛੁੱਟ ਕੁੱਝ ਹੋਰ ਸਮਝਿਆ ਉਸ ਨੇ ਗਲਤੀ ਕੀਤੀ ਅਤੇ (ਹਰ ਭਲਾਈ ਤੋਂ) ਆਪਣਾ ਹਿੱਸਾ ਬਰਬਾਦ ਕਰ ਲਿਆ ਅਤੇ ਉਹ ਅਜਿਹੇ ਕੰਮ ਵਿੱਚ ਪੈ ਗਿਆ ਜਿਸ ਦਾ ਉਸ ਨੂੰ ਕੋਈ ਇਲਮ ਨਹੀਂ।
ਸਹੀ ਬੁਖ਼ਾਰੀ ਮੁਅੱਲਕ ਬਾ ਸੀਗ਼ਾ ਜਜਮ 3199 ਤੋਂ ਪਹਿਲਾਂ
(ਤਗਲੀਕ ਅਤ ਤਾਅਲੀਕ 3/489)

ਹਜ਼ਰਤ ਕਤਾਦਾ (ਰਜ਼ੀ:) ਨੇ ਚੰਨ ਦੀਆਂ ਮੰਜ਼ੀਲਾਂ ਨੂੰ ਸਿੱਖਣਾ ਮਕਰੂਹ ਕਿਹਾ ਹੈ ਅਤੇ ਹਜ਼ਰਤ ਇਬਨੇ ਉਐਨਾ (ਰਹਿ:) ਨੇ ਇਸ ਦੀ ਉੱਕਾ ਹੀ ਇਜਾਜ਼ਤ ਨਹੀਂ ਦਿੱਤੀ।
(ਹਰਬ ਨੇ ਇਹਨਾਂ ਦੋਵਾਂ ਰਿਵਾਇਤਾਂ ਨੂੰ ਬਿਆਨ ਕੀਤਾ ਹੈ।)

ਇਮਾਮ ਅਹਿਮਦ ਅਤੇ ਇਸਹਾਕ (ਰਹਿ:) ਨੇ ਮੰਜਿਲਾਂ ਦੀ ਤਾਲੀਮ ਸਿੱਖਣ ਦੀ ਇਜਾਜ਼ਤ ਦਿੱਤੀ ਹੈ।
(ਇਬਨੇ ਰਜਬ ਨੇ ਨਕਲ ਕੀਤਾ ਫ਼ਜ਼ਲ ਇਲਮ ਅਸ ਸਲਫ਼ ਪ 31-32)

ਹਜ਼ਰਤ ਅਬੂ-ਮੂਸਾ ਅਸ਼ਅਰੀ (ਰਜ਼ੀ) ਕਹਿੰਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ ਕਿ ਤਿੰਨ ਵਿਅਕਤੀ ਜੰਨਤ ਵਿੱਚ ਨਹੀਂ ਜਾਣਗੇ,
(1) ਨਿੱਤ ਦਾ ਸ਼ਰਾਬ ਪੀਣ ਵਾਲਾ।
(2) ਰਿਸ਼ਤਿਆਂ ਨੂੰ ਤੋੜਨ ਵਾਲਾ। ਅਤੇ
(3) ਜਾਦੂ ਦੀ ਪੁਸ਼ਟੀ ਕਰਨ ਵਾਲਾ।

(ਇਸਨਾਦ ਹਸਨ ਲੀ ਗੈਰਿਹੀ ਬਾ ਸਵਾਹਿਦ ਪਰ ਇਹ ਲਫਜ (ਜਾਦੂ ਦੀ ਪੁਸ਼ਟੀ ਕਰਨ ਵਾਲਾ) ਜਈਫ਼ ਹਨ ਮੁਸਨਦ ਅਹਿਮਦ 4/399 , ਸਹੀ ਇਬਨੇ ਹਿੱਬਾਨ 5346 ,ਮੁਸਤਦਰਕ ਹਾਕਿਮ 7234 ,ਸੇਖ ਅਲਬਾਨੀ (ਸਹੀ) ਅਜ ਜਾਇਫ਼ਾ 1463)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ

ਤਾਰਿਆਂ ਨੂੰ ਪੈਦਾ ਕਰਨ ਦੀ ਹਿਕਮਤ।

ਜਿਹੜਾ ਇਹਨਾਂ ਤੋਂ ਛੁੱਟ ਕੁੱਝ ਹੋਰ ਸਮਝੇ ਉਹਨਾ ਦਾ ਰੱਦ।

ਚੰਨ ਦੀਆਂ ਮੰਜ਼ੀਲਾਂ ਸਿੱਖਣ ਵਿੱਚ ਆਲਿਮਾਂ ਦਾ ਮਤ-ਭੇਦ

ਜਾਦੂ ਨੂੰ ਝੂਠ ਸਮਝਦੇ ਹੋਏ ਵੀ ਉਸ ਦੀ ਪੁਸ਼ਟੀ ਕਰਨ ਵਾਲਿਆਂ ਨੂੰ ਅਜ਼ਾਬ ਦੀ ਚਿਤਾਵਨੀ।

# 30. ਤਾਰਿਆਂ ਦੇ ਪਰਭਾਵ ਤੋਂ ਮੀਂਹ ਦਾ ਅਕੀਦਾ ਰੱਖਣਾ ਕੁਫ਼ਰ ਹੈ।

ਸੂਰੇਹ ਅਲ-ਵਾਕਿਆ ਦੀ ਆਇਤ 82 ਵਿੱਚ ਅੱਲਾਹ ਤਾਅਲਾ  ਦਾ ਫ਼ਰਮਾਨ ਹੈ: ਭਾਵ "ਅਤੇ ਤੁਸੀਂ ਇਸ (ਕੁਰਆਨ) ਦਾ ਝੁਠਲਾਉਣਾ ,ਆਪਣੀ ਕਮਾਈ ਦਾ ਜਰੀਆ ਬਣਾ ਲਿਆ ਹੈ"।

ਹਜ਼ਰਤ ਅਬੂ-ਮੂਸਾ ਅਸ਼ਅਰੀ (ਰਜ਼ੀ:) ਤੋਂ ਰਿਵਾਇਤ ਹੈ ਕਿ ਰਸੂਲ (ﷺ) ਨੇ ਫ਼ਰਮਾਇਆ ਕਿ ਮੇਰੀ ਉੱਮਤ ਜਹਾਲੀਅਤ ਦੇ ਚਾਰ ਕੰਮ ਨਹੀਂ ਛੱਡੇਗੀ।
(1) ਵੰਸ਼ (ਹਸਬ-ਨਸਬ, ਖਾਨਦਾਨ) 'ਤੇ ਮਾਣ ਕਰਨਾ।
(2) ਦੂਜਿਆਂ ਦੇ ਖਾਨਦਾਨ (ਵੰਸ਼) ਵਿੱਚ ਐਬ ਜੋਈ ਕੱਢਣਾ 'ਤੇ ਤਾਅਨਾ ਮਾਰਨਾ।
(3) ਤਾਰਿਆਂ ਦੇ ਅਸਰ ਨਾਲ ਮੀਂਹ ਬਰਸਣ ਦਾ ਅਕੀਦਾ ਰੱਖਣਾ। ਅਤੇ
(4) ਨੌਹਾ ਕਰਨਾ ਭਾਵ ਕਿਸੇ ਦੇ ਮਰਨ ਤੇ ਉੱਚੀ ਉੱਚੀ ਚੀਖ ਕੇ ਰੋਣਾ-ਪਿੱਟਣਾ।
ਫੇਰ ਫ਼ਰਮਾਇਆ, ਜਿਹੜੀ ਔਰਤ ਨੌਹਾ ਕਰੇ ਅਤੇ ਮੌਤ ਤੋਂ ਪਹਿਲਾਂ ਤੌਬਾ ਨਾ ਕਰੇ ਕਿਆਮਤ ਦੇ ਦਿਨ ਉਸ ਨੂੰ ਤਾਰਕੋਲ ਦਾ ਅਤੇ ਖ਼ਜਲੀ (ਖਾਜ) ਕਰਨ ਵਾਲੀ ਕੁੜਤੀ ਪਹਿਣਾਈ ਜਾਵੇਗੀ।
ਮੁਸਲਿਮ  934

ਹਜ਼ਰਤ ਜ਼ੈਦ ਬਿਨ ਖ਼ਾਲਿਦ (ਰਜ਼ੀ:) ਤੋਂ ਰਿਵਾਇਤ ਹੈ ਕਿ ਉਹ ਕਹਿੰਦੇ ਹਨ ਕਿ ਨਬੀ (ﷺ) ਨੇ ਸਾਨੂੰ ਹੁਦੈਬੀਆ ਵਿਖੇ ਸਵੇਰ (ਫ਼ਜਰ) ਦੀ ਨਮਾਜ਼ ਪੜ੍ਹਾਈ, ਅਜਿਹੀ ਰਾਤ ਸੀ ਜਿਸ ਵਿੱਚ ਮੀਂਹ ਪੈ ਰਿਹਾ ਸੀ, ਆਪ (ﷺ) ਨੇ ਸਲਾਮ ਫੇਰਿਆ ਤਾਂ ਲੋਕਾਂ ਵੱਲ ਮੂੰਹ ਕਰਕੇ ਫ਼ਰਮਾਇਆ ਕਿ ਕੀ ਤੁਸੀਂ ਜਾਣਦੇ ਹੋ ਕਿ ਇਸ ਸਮੇਂ ਅੱਲਾਹ ਤਾਅਲਾ  ਨੇ ਕੀ ਫ਼ਰਮਾਇਆ ਹੈ? ਸਹਾਬਾ-ਏ-ਕਰਾਮ ਨੇ ਕਿਹਾ ਕਿ ਅੱਲਾਹ ਅਤੇ ਉਸ ਦਾ ਰਸੂਲ (ﷺ) ਹੀ ਜਾਣਦੇ ਹਨ ਤਾਂ ਆਪ (ﷺ) ਨੇ ਫ਼ਰਮਾਇਆ ਕਿ ਅੱਲਾਹ ਫ਼ਰਮਾਉਂਦਾ ਹੈ ਅੱਜ ਸਵੇਰ ਮੇਰੇ ਬਹੁਤੇ ਬੰਦੇ ਮੋਮਿਨ ਹੋ ਗਏ ਅਤੇ ਬਹੁਤੇ ਕਾਫ਼ਿਰ, ਜਿਸ ਨੇ ਕਿਹਾ ਕਿ

ਅੱਲਾਹ ਤਾਅਲਾ ਦੇ ਫ਼ਜ਼ਲ ਤੇ ਰਹਿਮਤ ਨਾਲ ਮੀਂਹ ਪਿਆ ਹੈ ਉਹ ਮੇਰੇ ਉੱਤੇ ਇਮਾਨ ਲੈ ਆਇਆ ਅਤੇ ਉਸ ਨੇ ਤਾਰਿਆਂ ਨਾਲ ਕੁਫ਼ਰ ਕੀਤਾ ਅਤੇ ਜਿਸ ਨੇ ਇਹ ਕਿਹਾ ਕਿ ਫ਼ਲਾਂ-ਫ਼ਲਾਂ ਤਾਰੇ ਕਾਰਨ ਮੀਂਹ ਪਿਆ ਹੈ ਉਸ ਨੇ ਮੇਰੇ ਨਾਲ ਕੁਫ਼ਰ ਕੀਤਾ ਅਤੇ ਤਾਰਿਆਂ ਉੱਤੇ ਇਮਾਨ ਲੈ ਆਇਆ।

ਸਹੀ ਬੁਖ਼ਾਰੀ 1038, 4147 ਸਹੀ ਮੁਸਲਿਮ 71

ਹਜ਼ਰਤ ਇਬਨੇ ਅੱਬਾਸ (ਰਜ਼ੀ:) ਤੋਂ ਰਿਵਾਇਤ ਹੈ ਕਿ ਕੁੱਝ ਲੋਕ ਕਹਿੰਦੇ ਹਨ ਕਿ ਫ਼ਲਾਂ-ਫ਼ਲਾਂ ਤਾਰਾ ਸੱਚਾ ਹੈ ਤਾਂ ਇਸ ਦੇ ਜਵਾਬ ਵਿੱਚ ਅੱਲਾਹ ਤਾਅਲਾ ਨੇ ਸੂਰੇਹ ਅਲ-ਵਾਕਿਆ ਦੀ ਇਹ ਆਇਤ ਉਤਾਰੀ ਹੈ:

ਭਾਵ "ਮੈਂ ਤਾਰਿਆਂ ਦੀਆ ਮੰਜਿਲਾ ਦੀ ਕਸਮ ਖਾਂਦਾ ਹਾਂ। ਜੇਕਰ ਤੁਸੀਂ ਸਮਝੋਂ ਤਾਂ ਇਹ ਬਹੁਤ ਵੱਡੀ ਕਸਮ ਹੈ। ਬੇਸ਼ੱਕ ਇਹ ਕੁਰਆਨ ਅਤਿਅੰਤ ਸਤਿਕਾਰਯੋਗ ਤੇ ਆਦਰਮਾਨ ਵਾਲਾ ਹੈ। ਅਤੇ ਲੋਹੇ ਮਹਿਫੂਜ ਵਿੱਚ ਦਰਜ ਹੈ। ਇਸ ਨੂੰ ਪਾਕ ਪਵਿੱਤਰ (ਫ਼ਰਿਸ਼ਤੇ ਹੀ) ਛੂੰਹਦੇ ਹਨ। ਇਹ ਸਾਰੇ ਜਹਾਨਾਂ ਦੇ ਰੱਬ ਵੱਲੋਂ ਉਤਾਰਿਆ ਗਿਆ ਹੈ। ਤਾਂ ਕੀ ਤੁਸੀਂ ਫੇਰ ਵੀ ਇਸ ਕਲਾਮ ਤੋਂ ਬੇਪਰਵਾਹੀ ਵਰਤਦੇ ਹੋ?। ਅਤੇ ਤੁਸੀਂ ਇਸ (ਕੁਰਆਨ) ਦਾ ਝੁਠਲਾਉਣਾ ,ਆਪਣੀ ਕਮਾਈ ਦਾ ਜਰੀਆ ਬਣਾ ਲਿਆ ਹੈ ।

ਮੁਸਲਿਮ 73

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ

1)ਸੂਰੇਹ ਅਲ-ਵਾਕਿਆ ਦੀ ਤਫ਼ਸੀਰ।

2) ਜਹਾਲੀਅਤ ਵੇਲੇ ਦੀਆਂ ਚਾਰ ਗੱਲਾਂ ਦਾ ਬਿਆਨ।

3) ਇਹਨਾਂ ਚਾਰਾਂ ਅਮਲਾਂ ਵਿੱਚੋਂ ਕੁੱਝ ਦਾ ਕੁਫ਼ਰ ਹੋਣਾ!

4) ਕੁੱਝ ਕੁਫ਼ਰ ਵੀ ਮਨੁੱਖ ਨੂੰ ਮਿੱਲਤੇ ਇਸਲਾਮ ਤੋਂ ਬਾਹਰ ਨਹੀਂ ਕਰਦੇ।

5) ਇਨਾਮਾਂ ਦੇ ਬਖ਼ਸ਼ਣ ਕਾਰਨ ਵੀ ਕੁੱਝ ਲੋਕਾਂ ਦਾ ਕਾਫ਼ਰ ਤੇ ਮੋਮਿਨ ਹੋਣਾ

6) ਇਸ ਥਾਂ ਇਮਾਨ ਦੀ ਹਕੀਕਤ ਨੂੰ ਸਮਝਣਾ।

7) ਇਸ ਥਾਂ ਕੁਫ਼ਰ ਦੀ ਹਕੀਕਤ ਨੂੰ ਸਮਝਣਾ।

8) ਇਸ ਗੱਲ ਨੂੰ ਸਮਝਣਾ ਕਿ ਫ਼ਲਾਂ-ਫ਼ਲਾਂ ਤਾਰਾ ਇਸ ਦੀ ਹਕੀਕਤ ਕੀ ਹੈ

9) ਆਲਿਮ ਦਾ ਕਿਸੇ ਮਸਅਲੇ ਦੀ ਸਿੱਖਿਆ ਦੇਣ ਲਈ ਸਵਾਲ ਨੂੰ ਜਵਾਬ ਦੇ ਰੂਪ ਵਿੱਚ ਪੇਸ਼ ਕਰਨਾ, ਕਿਉਂ ਜੋ ਆਪ (ﷺ) ਨੇ ਫ਼ਰਮਾਇਆ ਹੈ ਕੀ ਤੁਸੀਂ ਜਾਣਦੇ ਹੋ ਕਿ ਅੱਲਾਹ ਨੇ ਕੀ ਫ਼ਰਮਾਇਆ।

10) ਨੌਂਗਾ ਕਰਨ ਵਾਲੇ ਦੀ ਸਜ਼ਾ।

# 31. ਅੱਲਾਹ ਤਾਅਲਾ ਦੀ ਮੁਹੱਬਤ ਦੀਨ ਦੀ ਬੁਨਿਆਦ ਹੈ

ਸੂਰੇਹ ਅਲ-ਬਕਰਹ ਦੀ ਆਇਤ 165 ਵਿੱਚ ਅੱਲਾਹ ਤਾਅਲਾ ਦਾ ਫ਼ਰਮਾਨ ਹੈ
ਭਾਵ "ਕੁੱਝ ਲੋਕ ਉਹ ਵੀ ਹਨ ਜਿਹੜੇ ਦੂਜਿਆਂ ਨੂੰ ਅੱਲਾਹ ਤਾਅਲਾ ਦਾ ਹਮਸਰ (ਹਮਪੱਲਾ,ਸ਼ਰੀਕ) ਠਹਿਰਾਉਂਦੇ ਹਨ, ਅਤੇ ਉਹਨਾ ਨਾਲ ਅਜਿਹੀ ਮੁਹੱਬਤ ਰੱਖਦੇ ਹਨ ਜਿਵੇਂ ਅੱਲਾਹ ਤਾਅਲਾ ਨਾਲ ਹੋਣੀ ਚਾਹੀਦੀ ਹੈ"।

ਸੂਰੇਹ ਅਤ-ਤੌਬਾ ਦੀ ਆਇਤ 24 ਵਿੱਚ ਅੱਲਾਹ ਤਾਅਲਾ ਦਾ ਫ਼ਰਮਾਨ ਹੈ:
ਭਾਵ "(ਐ ਮੁਹੰਮਦ!) ਤੁਸੀਂ ਆਖ ਦਿਓ ਕਿ ਜੇਕਰ ਤੁਹਾਨੂੰ ਆਪਣੇ
ਮਾਂ-ਬਾਪ,
ਬੇਟੇ,
ਭਰਾ,
ਪਤਨੀਆਂ,
ਨਜਦੀਕੀ ਰਿਸ਼ਤੇਦਾਰ,
ਅਤੇ ਮਾਲ ਜੋ ਤੁਸੀਂ ਜਮਾਂ ਕਰ ਚੁੱਕੇ ਹੋ,
ਅਤੇ ਤਿਜਾਰਤ (ਕਾਰੋਬਾਰ) ਜਿਸ ਦੇ ਮੰਦਾ ਪੈਣ ਦਾ ਤੁਹਾਨੂੰ ਹਮੇਸ਼ਾ ਡਰ ਰਹਿੰਦਾ ਹੈ,
ਅਤੇ ਤੁਹਾਡੀਆਂ ਉਹ ਹਵੇਲੀਆਂ ਜਿਨ੍ਹਾਂ ਨੂੰ ਤੁਸੀਂ ਪਸੰਦ ਕਰਦੇ ਹੋ

ਜੇਕਰ ਇਹ ਸਭ ਚੀਜਾਂ ਤੁਹਾਨੂੰ
ਅੱਲਾਹ,
ਉਸਦੇ ਰਸੂਲ ਅਤੇ
ਉਸਦੇ ਰਾਸਤੇ ਵਿੱਚ ਜਿਹਾਦ ਕਰਨ ਨਾਲੋਂ

ਵੱਧ ਪਿਆਰੀਆਂ ਹਨ ਤਾਂ ਇੰਤਜ਼ਾਰ ਕਰੋ ਇੱਥੋਂ ਤੱਕ ਕਿ ਅੱਲਾਹ ਆਪਣਾ ਹੁਕਮ ਭੇਜ ਦੇਵੇ। ਅਤੇ ਅੱਲਾਹ ਤਾਅਲਾ ਫਾਸਕਾਂ ਨੂੰ ਹਿਦਾਇਤ ਨਹੀਂ ਦਿੰਦਾ"।

ਹਜ਼ਰਤ ਅਨੁਸ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਤੁਹਾਡੇ ਵਿੱਚੋਂ ਕੋਈ ਵਿਅਕਤੀ ਮੋਮਿਨ ਨਹੀਂ ਹੋ ਸਕਦਾ ਜਦੋਂ ਤੱਕ ਮੈਂ ਉਸਦੇ ਲਈ ਉਸ ਦੀ ਔਲਾਦ,
ਮਾਂ-ਬਾਪ ਅਤੇ
ਸਾਰੇ ਲੋਕਾਂ ਤੋਂ ਵੱਧ ਮਹਿਬੂਬ ਨਾ ਹੋ ਜਾਵਾਂ।
(ਬੁਖ਼ਾਰੀ 15 ਮੁਸਲਿਮ 44 )

ਹਜ਼ਰਤ ਅਨਸ (ਰਜ਼ੀ:) ਅਨੁਸਾਰ ਰਸੂਲ (ﷺ) ਨੇ ਫ਼ਰਮਾਇਆ ਜਿਸ ਵਿੱਚ ਤਿੰਨ ਗੱਲਾਂ ਹੋਣਗੀਆਂ ਉਹ ਉਹਨਾ ਕਾਰਨ ਇਮਾਨ ਦੀ ਮਿਠਾਸ ਆਪਣੇ ਅੰਦਰ ਜ਼ਰੂਰ ਮਹਿਸੂਸ ਕਰੇਗਾ।
(1) ਅੱਲਾਹ ਤਾਅਲਾ ਅਤੇ ਉਸ ਦੇ ਰਸੂਲ (ﷺ) ਨੂੰ ਸਭ ਤੋਂ ਵੱਧ ਮਹਿਬੂਬ ਸਮਝਣਾ।
(2) ਕਿਸੇ ਵਿਅਕਤੀ ਨਾਲ ਕੇਵਲ ਅੱਲਾਹ ਲਈ ਮੁਹੱਬਤ ਕਰਨਾ।
(3) ਇਸ ਤੋਂ ਬਾਅਦ ਕਿ ਅੱਲ੍ਹਾ ਤਾਅਲਾ ਨੇ ਉਸਨੂੰ ਕੁਫ਼ਰ ਤੋਂ ਬਚਾ ਲਿਆ ਹੋਵੇ,ਉਸਨੂੰ ਕੁਫ਼ਰ ਕਰਨਾ ਏਨਾ ਨਾ-ਪਸੰਦ ਹੋਵੇ ਜਿਵੇਂ ਅੱਗ ਵਿੱਚ ਡਿਗਣਾ ਨਾ-ਪਸੰਦ ਹੈ।
ਬੁਖ਼ਾਰੀ 16, 21  ਮੁਸਲਿਮ 43

ਇੱਕ ਰਿਵਾਇਤ ਵਿੱਚ ਇਹ ਵੀ ਹੈ ਕਿ ਕੋਈ ਇਨਸਾਨ ਉਸ ਸਮੇਂ ਤੱਕ ਇਮਾਨ ਦੀ ਮਿਠਾਸ ਨਹੀਂ ਚੱਖ ਸਕਦਾ ਜਦੋਂ ਤੱਕ ਉਸਦੇ ਅੰਦਰ ਇਹ ਤਿੰਨੋਂ ਗੱਲਾਂ ਨਾ ਹੋਣ।
ਬੁਖ਼ਾਰੀ 6041

ਹਜ਼ਰਤ ਇਬਨੇ ਅੱਬਾਸ (ਰਜ਼ੀ:) ਕਹਿੰਦੇ ਹਨ ਕਿ ਜਿਹੜਾ ਵਿਅਕਤੀ ਕੇਵਲ ਅੱਲਾਹ ਦੇ ਲਈ ਮੁਹੱਬਤ ਕਰੇ, ਅੱਲਾਹ ਤਾਅਲਾ ਦੇ ਲਈ ਹੀ ਕਿਸੇ ਨਾਲ ਨਫ਼ਰਤ ਰੱਖੇ ਅਤੇ ਅੱਲਾਹ ਤਾਅਲਾ ਦੇ ਲਈ ਹੀ ਦੋਸਤੀ ਰੱਖੇ ਅਤੇ ਅੱਲਾਹ ਤਾਅਲਾ ਦੇ ਲਈ ਹੀ ਦੁਸ਼ਮਨੀ ਰੱਖੇ ਤਾਂ (ਜਾਣ ਲੈਣਾ ਚਾਹੀਦਾ ਹੈ ਕਿ) ਅੱਲਾਹ ਤਾਅਲਾ ਦੀ ਵਿਲਾਅਤ (ਮੁਹੱਬਤ,ਦੋਸਤੀ) ਇਹਨਾਂ ਕੰਮਾਂ ਨਾਲ ਹੀ ਹਾਸਿਲ ਹੁੰਦੀ ਹੈ ਅਤੇ ਕੋਈ ਵੀ

ਵਿਅਕਤੀ ਇਹਨਾਂ ਕੰਮਾਂ ਤੋਂ ਬਗੈਰ ਇਮਾਨ ਦੀ ਮਿਠਾਸ ਨਹੀਂ ਪਾ ਸਕਦਾ ਭਾਵੇਂ ਉਹ ਬਹੁਤੀਆਂ ਨਮਾਜ਼ਾਂ ਪੜ੍ਹੇ ਜਾਂ ਰੋਜ਼ੇ ਰੱਖੇ,ਅਤੇ ਆਮ ਲੋਕਾਂ ਦੀ ਮੁਹੱਬਤ ਅਤੇ ਤਆਲੁੱਕ (ਰਿਸ਼ਤੇ) ਸਿਰਫ਼ ਦੁਨਿਆਵੀ ਕੰਮਾਂ ਲਈ ਹੁੰਦੇ ਹਨ ,ਅਤੇ ਇਹ ਚੀਜ ਅੱਲ੍ਹਾ ਤਾਅਲਾ ਦੇ ਨਜਦੀਕ ਆਪਣੇ ਕਰਨ ਵਾਲੇ ਲਈ ਕੁਝ ਵੀ ਫਾਇਦੇਮੰਦ ਸਾਬਿਤ ਨਹੀਂ ਹੁੰਦੀ।
(ਇਸਨਾਦ ਜਈਫ਼ ਮੁਜ਼ਤਰਿਬ)
(ਇਬਨੇ ਮੁਬਾਰਕ ਅਲ-ਜ਼ੁਹਦ, ਭਾਗ 1, ਪੰਨਾ 120, ਹਦੀਸ: 353)
(ਇਬਨੇ ਅਬੀ ਸ਼ਾਇਬਾਹ 34770, ਮੌਕੂਫ਼ਨ).

[ਨੋਟ -ਇਹੀ ਹਦੀਸ ਸਹੀ ਸਨਦ ਨਾਲ ਹਜ਼ਰਤ ਅਬੂ ਉਮਾਮਾ ਤੋਂ ਵੀ ਬਿਆਨ ਕੀਤੀ ਗਈ ਹੈ। ਸੁਨਨ ਅਬੀ ਦਾਊਦ 4681
ਅਲ-ਅਲਬਾਨੀ ਨੇ ਇਸਨੂੰ ਅਸ ਸਹੀਹਾ 380 ਵਿੱਚ ਸਹੀ ਕਿਹਾ ਹੈ]

[ਅੱਜ-ਕੱਲ ਆਮ ਕਰਕੇ ਲੋਕਾਂ ਦੀ ਮੁਹੱਬਤ ਕੇਵਲ ਸੰਸਾਰਿਕ ਮਾਮਲਿਆਂ ਤੱਕ ਸੀਮਿਤ ਹੈ, ਇਹ ਅੱਲਾਹ ਤਾਅਲਾ ਦੇ ਕੋਲ ਕੁੱਝ ਵੀ ਲਾਭ ਨਹੀਂ ਦੇਵੇਗੀ]

ਹਜ਼ਰਤ ਇਬਨੇ ਅੱਬਾਸ (ਰਜ਼ੀ:) ਅਨੁਸਾਰ ਇਹ ਆਇਤ "ਕਿ ਕਿਆਮਤ ਦੇ ਦਿਨ ਇਸਦੇ ਸਾਰੇ ਅਸਬਾਬ ਖਤਮ ਹੋ ਜਾਣਗੇ"
ਦੀ ਤਫ਼ਸੀਰ ਇਹ ਹੈ ਕਿ ਅਸਬਾਬ ਤੋਂ ਭਾਵ ਦੋਸਤੀ, ਮੁਹੱਬਤ, ਰਿਸ਼ਤੇ ਹਨ।

[ਇਸਨਾਦ ਸਹੀ ਅਲ-ਮੁਸਤਦਰਕ ਹਾਕਿਮ 3076, ਅਤੇ ਜਹਬੀ ਨੇ "ਸਹੀ" ਕਿਹਾ। ਜਾਮੀ ਅਲ-ਅਲ-ਬਿਆਨ ਅਲ-ਤਬਰੀ, ਜ 3, ਪੰਨਾ 27,
ਅਤੇ ਇਬਨੇ ਅਬੀ ਹਾਤਿਮ ਤਫਸੀਰ ਵਿੱਚ, ਭਾਗ 1, ਪੰਨਾ 278, ਰਕਮ: 1492]

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਸੂਰੇਹ ਅਲ-ਬਕਰਹ ਅਤੇ ਸੂਰੇਹ ਤੌਂਬਾ ਦੀਆਂ ਆਇਤਾਂ ਦੀ ਤਫ਼ਸੀਰ।
2) ਆਪਣੀ ਸੰਤਾਨ, ਧੰਨ-ਦੋਲਤ ਇੱਥੋਂ ਤੱਕ ਕਿ ਆਪਣੀ ਜਾਨ ਤੋਂ ਵੀ ਵੱਧ ਨਬੀ (ﷺ) ਨਾਲ ਮੁਹੱਬਤ ਦਾ ਹੋਣਾ।
3) ਇਹ ਕਹਿਣਾ ਕਿ ਇਮਾਨ  ਨਹੀਂ ਲਿਆਇਆ ਇਸ ਤੋਂ ਇਨਸਾਨ ਇਸਲਾਮ ਦੇ ਘੇਰੇ ਤੋਂ ਬਾਹਰ ਨਹੀਂ ਹੁੰਦਾ।

4) ਇਮਾਨ  ਦੀ ਮਿਠਾਸ ਨੂੰ ਮਨੁੱਖ ਕਦੇ ਮਹਿਸੂਸ ਕਰਦਾ ਹੈ ਕਦੇ ਨਹੀਂ।

5) ਦਿਲ ਦੇ ਚਾਰ ਕੰਮ ਅਜਿਹੇ ਹਨ ਜਿਨਾਂ ਤੋਂ ਬਿਨਾਂ ਇਨਸਾਨ ਅੱਲਾਹ ਦੀ ਮੁਹੱਬਤ ਪ੍ਰਾਪਤ ਨਹੀਂ ਕਰ ਸਕਦਾ ਅਤੇ ਨਾ ਹੀ ਇਸ ਤੋਂ ਬਿਨਾਂ ਇਮਾਨ  ਦਾ ਮਜ਼ਾ ਲੈ ਸਕਦਾ ਹੈ।
6) ਸਹਾਬੀ (ਰਜ਼ੀ) ਦਾ ਇਹ ਸਮਝਣਾ ਕਿ ਮੁਹੱਬਤ ਆਮ ਕਰਕੇ ਦੁਨੀਆਵੀ ਮਾਮਲਿਆਂ ਵਿੱਚ ਹੁੰਦੀ ਹੈ।

7) ਕੁੱਝ ਮੁਸ਼ਰਿਕ ਵੀ ਅੱਲਾਹ ਨਾਲ ਮੁਹੱਬਤ ਰਖਦੇ ਹਨ।
8) ਜਿਹੜਾ ਇਹਨਾਂ ਅੱਠ ਚੀਜ਼ਾਂ ਨਾਲ ਆਪਣੇ ਦੀਨ ਤੋਂ ਵੱਧ ਮੁਹੱਬਤ ਰੱਖਦਾ ਹੈ ਉਸ ਦੀ ਸਜ਼ਾ।

9) ਜਿਸ ਨੇ ਅੱਲਾਹ ਤੋਂ ਛੁੱਟ ਕਿਸੇ ਹੋਰ ਨਾਲ ਅਜਿਹੀ ਮੁਹੱਬਤ ਕੀਤੀ ਜਿਹੜੀ ਅੱਲਾਹ ਤਾਅਲਾ  ਦੀ ਮੁਹੱਬਤ ਦੇ ਬਰਾਬਰ ਹੋਵੇ ਤਾਂ ਉਹ ਵੱਡਾ ਸ਼ਿਰਕ ਹੈ।

# 32. ਡਰ ਅਤੇ ਖੌਫ਼ ਨੂੰ ਅੱਲਾਹ ਤਾਅਲਾ ਲਈ ਖਾਸ ਕਰਨਾ

ਅੱਲਾਹ ਦਾ ਫ਼ਰਮਾਨ ਸੂਰੇਹ ਆਲੇ ਇਮਰਾਨ ਦੀ ਆਇਤ 175 ਵਿੱਚ ਹੈ:
ਭਾਵ "ਇਹ ਤਾਂ ਸ਼ੈਤਾਨ ਹੀ ਹੈ ਜਿਹੜਾ ਆਪਣੇ ਸਾਥੀਆਂ ਤੋਂ ਤੁਹਾਨੂੰ ਡਰਾਉਂਦਾ ਹੈ, ਸੋ ਤੁਸੀਂ ਉਹਨਾ ਤੋਂ ਨਾ ਡਰੋ, ਸਗੋਂ ਮੈਥੋਂ ਹੀ ਡਰੋ ਜੇਕਰ ਤੁਸੀਂ ਇਮਾਨ ਵਾਲੇ ਹੋ"।

ਸੂਰੇਹ ਤੌਬਾ ਦੀ ਆਇਤ 18 ਵਿੱਚ ਅੱਲਾਹ ਤਾਅਲਾ ਦਾ ਫ਼ਰਮਾਨ ਹੈ:
ਭਾਵ "ਬੇਸ਼ੱਕ ਅੱਲਾਹ ਦੀਆਂ ਮਸਜਿਦਾਂ ਨੂੰ ਉਹੀਓ ਲੋਕ ਆਬਾਦ ਕਰਦੇ ਹਨ ਜਿਹੜੇ ਅੱਲਾਹ ਤਾਅਲਾ ਅਤੇ ਆਖ਼ਰਤ ਦਿਹਾੜੇ ਉੱਤੇ ਇਮਾਨ ਰੱਖਦੇ ਹਨ, ਨਮਾਜ਼ ਕਾਇਮ ਕਰਦੇ ਹਨ, ਜ਼ਕਾਤ ਦਿੰਦੇ ਹਨ, ਅਤੇ ਅੱਲਾਹ ਤੋਂ ਇਲਾਵਾ ਕਿਸੇ ਤੋਂ ਨਹੀਂ ਡਰਦੇ,ਅਤੇ ਅਨਕਰੀਬ ਅਜਿਹੇ ਲੋਕ ਹੀ ਹਿਦਾਅਤ ਵਾਲਿਆਂ ਵਿੱਚੋਂ ਹੋਣਗੇ "।

ਸੂਰੇਹ ਅਲ-ਅਨਕਬੂਤ ਦੀ ਆਇਤ 10 ਵਿੱਚ ਅੱਲਾਹ ਦਾ ਫ਼ਰਮਾਨ ਹੈ:
ਭਾਵ "ਕੁੱਝ ਲੋਕ ਅਜਿਹੇ ਵੀ ਹਨ ਜਿਹੜੇ ਕਹਿੰਦੇ ਹਨ ਕਿ ਅਸੀਂ ਅੱਲਾਹ ਤਾਅਲਾ ਉੱਤੇ ਇਮਾਨ ਲੈ ਆਏ ਪਰ ਜਦੋਂ ਉਹਨਾ ਨੂੰ ਅੱਲਾਹ ਦੀ ਰਾਹ ਵਿੱਚ ਚਲਦੇ ਹੋਏ ਸਤਾਇਆ ਜਾਂਦਾ ਹੈ ਤਾਂ ਉਹ ਲੋਕਾਂ ਵੱਲੋਂ ਦਿੱਤੀ ਗਈ ਤਕਲੀਫ਼ ਨੂੰ ਅੱਲਾਹ ਵੱਲੋਂ ਦਿੱਤੇ ਗਏ ਅਜ਼ਾਬ ਵਾਂਗ ਸਮਝਦੇ ਹਨ"।

ਹਜ਼ਰਤ ਅਬੂ-ਸਈਦ ਖ਼ੁਦਰੀ (ਰਜ਼ੀ:) ਤੋਂ ਰਿਵਾਇਤ ਹੈ ਕਿ ਇਹ ਇਮਾਨ ਦੀ ਕਮਜ਼ੋਰੀ ਹੈ ਕਿ ਤੂੰ ਅੱਲਾਹ ਨੂੰ ਨਾਰਾਜ਼ ਕਰਕੇ ਲੋਕਾਂ ਨੂੰ ਰਾਜ਼ੀ ਕਰੇਂ ਅਤੇ ਇਹ ਵੀ ਕਿ ਅੱਲਾਹ ਤਾਅਲਾ ਦੇ ਦਿੱਤੇ ਹੋਏ ਰਿਜ਼ਕ ਉੱਤੇ ਲੋਕਾਂ ਦੀ ਪ੍ਰਸ਼ੰਸਾ ਕਰੇਂ ਅਤੇ ਅਗਰ ਅੱਲਾਹ ਤਾਅਲਾ ਨਾ ਦਵੇ ਤਾਂ ਲੋਕਾਂ ਦੀ ਨਿੰਦਾ ਕਰੇਂ, ਅੱਲਾਹ ਤਾਅਲਾ ਦੇ ਰਿਜ਼ਕ ਨੂੰ ਨਾ ਕਿਸੇ ਲਾਲਚੀ ਦਾ ਲਾਲਚ ਲਿਆ ਸਕਦਾ ਹੈ ਅਤੇ ਨਾ ਕਿਸੇ ਨਾ-ਪਸੰਦ ਕਰਨ ਵਾਲੇ ਦੀ ਨਾ-ਪਸੰਦੀ ਉਸ ਨੂੰ ਰੋਕ ਸਕਦੀ ਹੈ।
[ਮੌਜ਼ੂ: ਸ਼ੋਅਬ ਅਲ-ਇਮਾਨ ਅਲ-ਬੇਹਕੀ, ਭਾਗ 1, ਪੰਨਾ 382, ਹ 203, ਇਮਾਮ ਅਲ-ਅਲਬਾਨੀ ਨੇ ਇਸ ਨੂੰ ਮੌਜ਼ੂ ਕਿਹਾ ਹੈ ਅਜ-ਜਾਇਫ਼ਾ 1482]

ਹਜ਼ਰਤ ਆਇਸ਼ਾ (ਰਜ਼ੀ) ਫ਼ਰਮਾਉਂਦੀਆਂ ਹਨ ਕਿ ਨਬੀ (ﷺ) ਨੇ ਫ਼ਰਮਾਇਆ ਕਿ ਜਿਹੜਾ ਵਿਅਕਤੀ ਲੋਕਾਂ ਦੀ ਨਾਰਾਜ਼ਗੀ ਮੁੱਲ ਲੈ ਕੇ ਅੱਲਾਹ ਨੂੰ ਰਾਜ਼ੀ ਕਰਨਾ ਚਾਹੁੰਦਾ ਹੈ ਉਸ ਉੱਤੇ ਅੱਲਾਹ ਤਾਅਲਾ ਰਾਜ਼ੀ ਹੋ ਜਾਂਦਾ ਹੈ ਅਤੇ ਲੋਕਾਂ ਨੂੰ ਵੀ ਉਸਤੋਂ ਰਾਜੀ ਰੱਖਦਾ ਹੈ ਅਤੇ ਜਿਹੜਾ ਵਿਅਕਤੀ ਅੱਲਾਹ ਤਾਅਲਾ ਨੂੰ ਨਾਰਾਜ਼ ਕਰਕੇ ਲੋਕਾਂ ਨੂੰ ਖੁਸ਼ ਕਰਨਾ ਚਾਹੁੰਦਾ ਹੈ ਉਸ ਤੋਂ ਅੱਲਾਹ ਤਾਅਲਾ ਨਾਰਾਜ਼ ਹੋ ਜਾਂਦਾ ਹੈ ਅਤੇ ਲੋਕਾਂ ਨੂੰ ਵੀ ਉਸਤੋਂ ਨਾਰਾਜ਼ ਕਰ ਦਿੰਦਾ ਹੈ ।
[ਇਸਨਾਦ ਸਹੀ ਲੀ ਗੈਰਿਹੀ ਮੌਕੂਫ਼ਨ, ਸਹੀ ਇਬਨੇ ਹਿੱਬਾਨ 1540, ਅੱਲਾਮਾ ਅਲਬਾਨੀ ਨੇ "ਸਹੀ" ਕਿਹਾ ਹੈ ਸਹੀ ਮੁਵਾਰਦ ਅਲ-ਜ਼ਮਾਨ ਇਲਾ ਜ਼ਵਾਇਦ ਇਬਨੇ ਹਿੱਬਾਨ ਹਦੀਸ 1279, ਤਿਰਮਿਜੀ 2414]

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਸੂਰੇਹ ਆਲੇ-ਇਮਰਾਨ, ਸੂਰੇਹ ਤੌਬਾ ਅਤੇ ਸੂਰੇਹ ਅਨ-ਅਨਕਬੂਤ ਦੀਆਂ ਆਇਤਾਂ ਦੀ ਤਫ਼ਸੀਰ।
2) ਇਮਾਨ ਤੇ ਯਕੀਨ ਵਿੱਚ ਘਾਟਾ ਵਾਧਾ ਹੋਣਾ।
3) ਕਮਜ਼ੋਰ ਇਮਾਨ ਦੀਆਂ ਤਿੰਨ ਨਿਸ਼ਾਨੀਆਂ
4) ਅੱਲਾਹ ਤਾਅਲਾ ਦਾ ਡਰ ਰੱਖਣਾ ਫ਼ਰਜ਼ਾਂ ਵਿੱਚੋਂ ਹੈ
5) ਜੋ ਵਿਅਕਤੀ ਅੱਲਾਹ ਦੇ ਡਰ ਵਿੱਚ ਖ਼ਲੂਸ ਪੈਦਾ ਕਰ ਲੈਂਦਾ ਹੈ ਉਸ ਦੇ ਅਜਰ ਤੇ ਸਵਾਬ ਦਾ ਬਿਆਨ।
6) ਜਿਸ ਵਿਅਕਤੀ ਦੇ ਅੱਲਾਹ ਦੇ ਡਰ ਵਿੱਚ ਮਿਲਾਵਟ ਪੈਦਾ ਹੋ ਗਈ ਉਸ ਦੀ ਸਜ਼ਾ ਦਾ ਬਿਆਨ।

# 33. ਸਿਰਫ਼ ਅੱਲਾਹ ਤੇ ਹੀ (ਤਵੱਕੁਲ) ਭਰੋਸਾ ਰੱਖਣਾ ਚਾਹੀਦਾ ਹੈ

ਅੱਲਾਹ ਤਾਅਲਾ  ਸੂਰੇਹ ਅਲ-ਮਾਇਦਾ ਦੀ ਆਇਤ 33 ਵਿੱਚ ਫ਼ਰਮਾਉਂਦਾ ਹੈ:
ਭਾਵ “ਜੇਕਰ ਤੁਸੀਂ ਮੋਮਿਨ ਹੋ ਤਾਂ ਤੁਹਾਨੂੰ ਸਿਰਫ਼ ਅੱਲਾਹ ਉੱਤੇ ਹੀ (ਤਵੱਕੁਲ) ਭਰੋਸਾ ਰੱਖੋ”।

ਸੂਰੇਹ ਅਲ-ਅਨਫ਼ਾਲ ਦੀ ਆਇਤ 2 ਵਿੱਚ ਅੱਲਾਹ ਦਾ ਫ਼ਰਮਾਨ ਹੈ:
ਭਾਵ “ਬੇਸ਼ੱਕ ਇਮਾਨ ਵਾਲੇ ਤਾਂ ਉਹ ਹਨ ਕਿ ਜਦੋਂ ਅੱਲਾਹ ਤਾਅਲਾ ਦਾ ਜ਼ਿਕਰ ਆਉਂਦਾ ਹੈ ਤਾਂ ਉਹਨਾ ਦੇ ਦਿਲ ਡਰ ਜਾਂਦੇ ਹਨ, ਅਤੇ ਜਦੋਂ ਅੱਲ੍ਹਾ ਦੀਆਂ ਆਇਤਾਂ ਦੀ ਤਿਲਾਵਤ ਕੀਤੀ ਜਾਂਦੀ ਹੈ ਤਾਂ ਉਹਨੇ ਦੇ ਇਮਾਨ ਵਿੱਚ ਵਾਧਾ ਹੋ ਜਾਂਦਾ ਹੈ, ਅਤੇ ਉਹ ਆਪਣੇ ਰੱਬ ਉੱਤੇ ਹੀ ਤਵੱਕੁਲ ਕਰਦੇ ਹਨ (ਭਰੋਸਾ ਰੱਖਦੇ ਹਨ)”।

ਇਸੇ ਸੂਰੇਹ ਦੀ ਆਇਤ 64 ਵਿੱਚ ਇਰਸ਼ਾਦ ਹੈ:
ਭਾਵ “ਐ ਨਬੀ (ﷺ) ਤੁਹਾਡੇ ਅਤੇ ਤੁਹਾਡੇ ਪੈਰੋਕਾਰ ਇਮਾਨ ਵਾਲਿਆਂ ਲਈ ਅੱਲਾਹ ਹੀ ਕਾਫੀ (ਬਥੇਰਾ)  ਹੈ”।

ਸੂਰੇਹ ਅਤ ਤਲਾਕ ਦੀ ਆਇਤ 30 ਵਿੱਚ ਫ਼ਰਮਾਨ ਹੈ:
ਭਾਵ “ਜਿਹੜਾ ਵਿਅਕਤੀ ਅੱਲਾਹ ਉੱਤੇ ਤਵੱਕੁਲ (ਭਰੋਸਾ) ਕਰੂਗਾ ਤਾ ਅੱਲਾਹ ਹੀ ਉਸ ਲਈ ਬਥੇਰਾ ਹੈ”।

ਹਜ਼ਰਤ ਇਬਨੇ ਅੱਬਾਸ (ਰਜ਼ੀ:) ਫ਼ਰਮਾਉਂਦੇ ਹਨ ਕਿ ਜਦੋਂ ਹਜ਼ਰਤ ਇਬਰਾਹੀਮ (ਅਲੈ:) ਨੂੰ ਅੱਗ ਵਿੱਚ ਸੁੱਟਿਆ ਗਿਆ ਤਾਂ ਉਹਨਾ ਨੇ ਕਿਹਾ ਸੀ (ਹਸ-ਬੁਨੱਲਾ ਹੂ ਵ-ਨੇਅਮਲ ਵਕੀਲ) ਕਿ ਸਾਡੇ ਲਈ ਅੱਲਾਹ ਹੀ ਬਥੇਰਾ ਹੈ ਉਹੀਓ ਵਧੀਆ ਕੰਮ ਬਨਾਉਣ ਵਾਲਾ ਹੈ ਅਤੇ ਨਬੀ (ﷺ) ਨੇ ਉਸ ਵੇਲੇ ਕਿਹਾ ਸੀ ਜਦੋਂ ਲੋਕਾਂ ਨੇ ਓਹਦ ਦੀ

ਜੰਗ ਤੋਂ ਬਾਅਦ ਆਪ (ﷺ) ਨੂੰ ਕਿਹਾ ਸੀ ਕਿ ਬੇਸ਼ੱਕ ਦੁਸ਼ਮਨ ਤੁਹਾਡੇ ਲਈ ਫੌਜਾਂ ਇਕੱਠੀਆਂ ਕਰ ਰਿਹਾ ਹੈ, ਉਹਨਾ ਤੋਂ ਡਰੋ। ਤਾਂ ਉਹਨਾ ਦੇ ਇਮਾਨ ਵਿੱਚ ਹੋਰ ਵਾਧਾ ਹੋ ਗਿਆ ਅਤੇ ਕਹਿਣ ਲੱਗੇ (ਹਸ-ਬੁਨੱਲਾ ਹੂ ਵ-ਨੇਅਮਲ ਵਕੀਲ)
(ਬੁਖ਼ਾਰੀ 4563)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਸੁਰੇਹ ਅਲ-ਅਨਫ਼ਾਲ ਅਤੇ ਸੂਰੋਹ ਅਤ-ਤਲਾਕ ਦੀਆਂ ਆਇਤਾਂ ਅਤੇ ਸੂਰੇਹ ਅਲ ਅਨਫ਼ਾਲ ਦੀ ਆਖਰੀ ਆਇਤ ਦੀ ਤਫ਼ਸੀਰ।
3) ਅੱਲਾਹ ਤਾਅਲਾ ਉੱਤੇ ਤਵੱਕਲ ਭਾਵ ਭਰੋਸਾ ਰੱਖਣਾ ਫ਼ਰਜ਼ ਹੈ। ਤਵੱਕਲ ਇਮਾਨ ਦੀ ਸ਼ਰਤ ਹੈ।
4) “ਹਸਬੂ-ਨੱਲਾਹੂ ਵਾ ਨਿਅਮਲ ਵਕੀਲ" ਦੀ ਫ਼ਜ਼ੀਲਤ ਕਿ ਹਜ਼ਰਤ ਇਬਰਾਹੀਮ (ਅਲੈ:) ਅਤੇ ਨਬੀ (ﷺ) ਦੋਵਾਂ ਨੇ ਮੁਸੀਬਤ ਵੇਲੇ ਇਸ ਨੂੰ ਪੜ੍ਹਿਆ।

## 34. ਅੱਲਾਹ ਦੀ ਤਦਬੀਰ ਤੋਂ ਬੇ-ਖੌਫ਼ ਨਹੀਂ ਹੋਣਾ ਚਾਹੀਦਾ

ਅੱਲਾਹ ਤਾਅਲਾ ਸੂਰੇਹ ਅਲ-ਆਰਾਫ਼ ਦੀ ਆਇਤ 99 ਵਿੱਚ ਫ਼ਰਮਾਉਂਦਾ ਹੈ:
ਭਾਵ "ਕੀ ਉਹ ਲੋਕ ਅੱਲਾਹ ਦੀ ਤਦਬੀਰ ਤੋਂ ਬੇ-ਖੌਫ਼ (ਬੇ-ਪਰਵਾਹ) ਹੋ ਗਏ ਹਨ ਜਦਕਿ ਅੱਲਾਹ ਦੀ ਤਦਬੀਰ ਤੋਂ ਉਹੀਓ ਕੌਮ ਬੇ-ਡਰ ਹੁੰਦੀ ਹੈ ਜਿਹੜੀ ਘਾਟਾ ਖਾਣ ਵਾਲੀ ਹੋਵੇ"।

ਇੱਕ ਦੂਜੀ ਥਾਂ ਸੂਰੇਹ ਅਲ-ਹਿਜਰ ਦੀ ਆਇਤ 56 ਵਿੱਚ ਇਹ ਫ਼ਰਮਾਇਆ ਹੈ:
ਭਾਵ "ਅਤੇ ਗੁੰਮਰਾਹ ਲੋਕ ਹੀ ਆਪਣੇ ਰੱਬ ਦੀਆਂ ਰਹਿਮਤਾਂ ਤੋਂ ਮਾਯੂਸ (ਨਿਰਾਸ਼) ਹੁੰਦੇ ਹਨ"।

ਹਜ਼ਰਤ ਇਬਨੇ ਅੱਬਾਸ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਤੋਂ ਵੱਡੇ ਗੁਨਾਹਾਂ ਦੇ ਸੰਬੰਧ ਵਿੱਚ ਪੁੱਛਿਆ ਗਿਆ ਤਾਂ ਆਪ (ﷺ) ਨੇ ਫ਼ਰਮਾਇਆ
ਕਿ ਸ਼ਿਰਕ ਕਰਨਾ (ਅੱਲਾਹ ਤਾਅਲਾ ਨਾਲ ਕਿਸੇ ਨੂੰ ਸਾਂਝੀ ਬਨਾਉਣਾ),
ਅਲਾਹ ਤਾਅਲਾ ਦੀ ਰਹਿਮਤ ਤੋਂ ਮਾਯੂਸ (ਬੇ-ਆਸ) ਹੋਣਾ ਅਤੇ
ਅੱਲਾਹ ਤਾਅਲਾ ਦੀ ਤਦਬੀਰ ਤੋਂ ਨਾ ਡਰਨਾ।

(ਇਸਨਾਦ ਹਸਨ ਲੀ ਗੈਰਿਹੀ) (ਅਲ-ਬੱਜ਼ਾਰ ਕਸ਼ਫ਼ ਅਲ-ਅਸਤਾਰ 106)
(ਅਲ-ਹੈਥਮੀ ਮਜਮੂਆ ਅਲ-ਜ਼ਵਾਇਦ : 109/1, ਕਿਹਾ ਰਾਵੀ ਸ਼ਿਕਾ ਹਨ)
(ਅਲ-ਅਲਬਾਨੀ ਅਸ ਸਹੀਹਾ: 2051 ਹਸਨ)

ਹਜ਼ਰਤ ਅਬਦੁੱਲਾਹ ਇਬਨੇ ਮਸਊਦ (ਰਜ਼ੀ:) ਫ਼ਰਮਾਉਂਦੇ ਹਨ ਕਿ
ਅੱਲਾਹ ਤਾਅਲਾ ਦੇ ਨਾਲ ਕਿਸੇ ਨੂੰ ਸ਼ਰੀਕ ਕਰਨਾ ਅਤੇ
ਅੱਲਾਹ ਤਿਆਲਾ ਦੀ ਤਦਬੀਰ ਤੋਂ ਬੇ-ਡਰ ਹੋਣਾ,
ਅੱਲਾਹ ਤਾਅਲਾ ਦੀ ਰਹਿਮਤ ਤੋਂ ਬੇ-ਆਸ ਹੋਣਾ ਵੱਡੇ ਗੁਨਾਹਾਂ ਵਿੱਚੋਂ ਹੈ।
(ਇਸਨਾਦ ਸਹੀ) (ਅਤ-ਤਬਰਾਨੀ "ਅਲ-ਮੋਜਮ ਅਲ-ਕਬੀਰ" 8784)

(ਸਹੀ , ਅਲ-ਹੈਥਮੀ ਮਜਮੁਆ ਅਲ-ਜ਼ਵਾਇਦ: 109/1, ਕਿਹਾ ਕਿ ਸਨਦ ਸਹੀ ਹੈ)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਸੂਰੇਹ ਅਲ-ਆਰਾਫ਼ ਅਤੇ ਸੂਰੇਹ ਅਲ-ਹਿਜਰ ਦੀਆਂ ਆਇਤਾਂ ਦੀ ਤਫ਼ਸੀਰ।
2) ਜਿਹੜਾ ਰੱਬ ਦੇ ਅਜ਼ਾਬ ਅਤੇ ਪਕੜ ਤੋਂ ਨਹੀਂ ਡਰਦਾ ਉਸ ਦੀ ਸਜ਼ਾ।
3) ਅੱਲਾਹ ਤਾਅਲਾ ਦੀ ਰਹਿਮਤ ਤੋਂ ਬੇ-ਆਸ ਹੋਣ ਵਾਲੇ ਦੀ ਸਜ਼ਾ।

# 35. ਅੱਲਾਹ ਦੀ ਬਣਾਈ ਹੋਈ ਤਕਦੀਰ ਉੱਤੇ ਸਬਰ ਕਰਨਾ ਇਮਾਨ ਦਾ ਹਿੱਸਾ ਹੈ।

ਅੱਲਾਹ ਤਾਅਲਾ  ਉੱਤੇ ਇਮਾਨ ਲਿਆਉਣ ਤੋਂ ਭਾਵ ਇਹ ਹੈ ਕਿ ਉਸ ਦੀ ਬਣਾਈ ਹੋਈ ਤਕਦੀਰ ਉੱਤੇ ਸਬਰ ਕੀਤਾ ਜਾਵੇ।

ਸੂਰੇਹ ਅਲ ਤਗ਼ਾਬੁਨ ਆਇਤ 11 ਵਿੱਚ ਅੱਲਾਹ ਤਾਅਲਾ  ਫ਼ਰਮਾਉਂਦਾ ਹੈ:
ਭਾਵ "ਜੋ ਕੋਈ ਅੱਲਾਹ ਤਾਅਲਾ ਉੱਤੇ ਇਮਾਨ ਲਿਆਉਂਦਾ ਹੈ ਤਾਂ ਅੱਲਾਹ ਤਾਅਲਾ ਉਸ ਦੇ ਦਿਲ ਨੂੰ ਹਿਦਾਇਤ ਦਿੰਦਾ ਹੈ"।

ਹਜ਼ਰਤ ਅਲਕਮਾ (ਰਹਿ) ਫ਼ਰਮਾਉਂਦੇ ਹਨ ਕਿ ਇਸ ਤੋਂ ਮੁਰਾਦ ਅਜਿਹਾ ਵਿਅਕਤੀ ਹੈ ਕਿ ਜਦੋਂ ਉਸ ਨੂੰ ਕੋਈ ਤਕਲੀਫ਼ ਪਹੁੰਚਦੀ ਹੈ ਤਾਂ ਉਹ ਇਹ ਸਮਝਦੇ ਹੋਏ ਕਿ ਇਹ ਅੱਲ੍ਹਾ ਵੱਲੋਂ ਹੈ ,ਇਸ ਤਕਲੀਫ਼ ਉੱਤੇ ਰਾਜ਼ੀ ਹੋ ਜਾਂਦਾ ਹੈ ਅਤੇ ਉਸ ਨੂੰ ਸਵੀਕਾਰ ਕਰ ਲੈਂਦਾ ਹੈ।
(ਇਸਨਾਦ ਸਹੀ) (ਤਫਸੀਰ ਅਬਦਰ-ਰੱਜ਼ਾਕ 295/7) (ਤਫਸੀਰ ਅਤ-ਤਬਰੀ: 12/23)

ਹਜ਼ਰਤ ਅਬੂ-ਹੁਰੈਰਾ (ਰਜ਼ੀ:) ਤੋਂ ਮਰਵੀ ਹੈ ਕਿ ਨਬੀ (ﷺ) ਨੇ ਫ਼ਰਮਾਇਆ, ਲੋਕਾਂ ਵਿੱਚ ਦੋ ਗੱਲਾਂ ਕੁਫ਼ਰ ਦੀਆਂ ਹਨ:
(1) ਕਿਸੇ ਦੇ ਵੰਸ਼ (ਹਸਬ ਨਸਬ,ਖਾਨਦਾਨ) ਉੱਤੇ ਤਾਅਨਾ ਦੇਣਾ।
(2) ਮਰਨ ਉੱਤੇ ਨੋਹਾ[1] ਕਰਨਾ ।
ਸਹੀ ਮੁਸਲਿਮ 67
[1. ਨੋਹਾ – ਉੱਚੀ ਉੱਚੀ ਚੀਖ ਪੁਕਾਰ ਕਰਦੇ ਹੋਏ ਰੋਣਾ ਅਤੇ ਸਰੀਰ ਨੂੰ ਪਿੱਟਣਾ]

ਹਜ਼ਰਤ ਇਬਨੇ ਮਸਊਦ (ਰਜ਼ੀ:) ਤੋਂ ਮਰਵੀ ਹੈ ਕਿ ਆਪ (ﷺ) ਨੇ ਫ਼ਰਮਾਇਆ ਕਿ ਜਿਹੜਾ (ਸਦਮੇ ਸਮੇਂ) ਆਪਣੀਆਂ ਗੱਲ੍ਹਾਂ ਉੱਤੇ ਮਾਰੇ ਜਾਂ ਕੱਪੜੇ ਫ਼ਾੜੇ ਅਤੇ ਜਹਾਲਤ ਦੇ ਬੋਲ ਬੋਲੇ ਉਹ ਸਾਡੇ ਵਿੱਚੋਂ ਨਹੀਂ।
ਸਹੀ ਬੁਖ਼ਾਰੀ 1297 ਮੁਸਲਿਮ 103

ਹਜ਼ਰਤ ਅਨਸ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਜਦੋਂ ਅੱਲਾਹ ਤਾਅਲਾ ਆਪਣੇ ਬੰਦੇ ਤੋਂ ਭਲਾਈ ਚਾਹੁੰਦਾ ਹੈ ਤਾਂ ਦੁਨੀਆ ਵਿੱਚ ਹੀ ਉਸ ਦੇ ਗੁਨਾਹਾਂ ਦੀ ਸਜ਼ਾ ਦੇਣ ਵਿੱਚ ਛੇਤੀ ਕਰਦਾ ਹੈ ਅਤੇ ਜਦੋਂ ਕਿਸੇ ਬੰਦੇ ਵੱਲੋਂ ਬੁਰਾਈ ਚਾਹੁੰਦਾ ਹੈ ਤਾਂ ਉਸ ਦੇ ਗੁਨਾਹਾਂ ਦੀ ਸਜ਼ਾ ਰੋਕ ਲੈਂਦਾ ਹੈ, ਇੱਥੋਂ ਤੱਕ ਕਿ ਕਿਆਮਤ ਦਿਹਾੜੇ ਉਸ ਦਾ ਪੂਰਾ ਪੂਰਾ ਹਿਸਾਬ ਲਵੇਗਾ।
(ਇਸਨਾਦ ਸਹੀ ਲੀ ਗੈਰਿਹੀ ਬਾ ਸ਼ਵਾਹਿਦ) (ਤਿਰਮਿਜ਼ੀ 2396) (ਮੁਸਨਦ ਅਹਿਮਦ 16806) (ਅਲ-ਅਲਬਾਨੀ ਅਸ ਸਹੀਹਾ 1220 ਸਹੀ)

ਨਬੀ (ﷺ) ਦਾ ਫ਼ਰਮਾਨ ਹੈ ਕਿ ਜਿੰਨੀ ਵੱਡੀ ਅਜਮਾਇਸ਼ ਹੁੰਦੀ ਹੈ ਤਾਂ ਉਂਨ੍ਹਾਂ ਹੀ ਵੱਡਾ ਅਜਰ(ਸਵਾਬ) ਹੁੰਦਾ ਹੈ। ਜਦੋਂ ਅੱਲਾਹ ਤਾਅਲਾ ਕਿਸੇ ਕੌਮ ਨਾਲ ਮੁਹੱਬਤ ਕਰਦਾ ਹੈ ਤਾਂ ਉਸ ਨੂੰ ਅਜ਼ਮਾਇਸ਼ ਵਿੱਚ ਪਾ ਦਿੰਦਾ ਹੈ, ਜਿਹੜਾ ਵਿਅਕਤੀ ਅੱਲਾਹ ਤਾਅਲਾ ਦੀ ਅਜ਼ਮਾਇਸ਼ ਵਿੱਚ ਰਾਜ਼ੀ ਰਿਹਾ ਉਸ ਤੋਂ ਅੱਲਾਹ ਵੀ ਰਾਜ਼ੀ ਹੋ ਜਾਂਦੇ ਹਨ ਅਤੇ ਜਿਹੜਾ ਵਿਅਕਤੀ ਨਾਰਾਜ਼ ਹੋਇਆ ਉਸ ਤੋਂ ਅੱਲਾਹ ਵੀ ਨਾਰਾਜ਼ ਹੋ ਜਾਂਦੇ ਹਨ।
(ਇਸਨਾਦ ਸਹੀ ਲੀ ਗੈਰਿਹੀ ਬਾ ਸ਼ਵਾਹਿਦ) (ਤਿਰਮਿਜ਼ੀ 2396) (ਇਬਨੇ ਮਾਜਾ 4031)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:
1) ਸੂਰੇਹ ਅਲ-ਤਗ਼ਾਬੂਨ ਆਇਤ ਦੀ ਤਫ਼ਸੀਰ।
2) ਹਰ ਤਰ੍ਹਾਂ ਦੀ ਤਕਦੀਰ ਉੱਤੇ ਇਮਾਨ ਲਿਆਉਣਾ ਅੱਲਾਹ ਤਾਅਲਾ ਉੱਤੇ ਇਮਾਨ ਲਿਆਉਣਾ ਹੈ।
3) ਵੰਸ਼ ਵਿੱਚ ਭੈੜ ਲੱਭਣ ਦੀ ਸਜ਼ਾ।

4) ਉਸ ਵਿਅਕਤੀ ਦੀ ਸਜ਼ਾ ਜਿਹੜਾ ਗੱਲ੍ਹਾਂ ਉੱਤੇ ਮਾਰੇ, ਕੱਪੜੇ ਫ਼ਾੜੇ ਅਤੇ ਜਹਾਲਤ ਦੀ ਬੋਲ ਬੋਲੇ।

5) ਉਸ ਵਿਅਕਤੀ ਦੀ ਪਹਿਚਾਣ ਜਿਸ ਦੇ ਲਈ ਅੱਲਾਹ ਭਲਾਈ ਕਰਨਾ ਚਾਹੁੰਦਾ ਹੈ।

6) ਜਿਸ ਵਿਅਕਤੀ ਪ੍ਰਤੀ ਅੱਲਾਹ ਤਾਅਲਾ ਬੁਰਾਈ ਦਾ ਇਰਾਦਾ ਰੱਖਦਾ ਹੈ ਉਸ ਦੀ ਨਿਸ਼ਾਨੀ।

7) ਅੱਲਾਹ ਤਾਅਲਾ ਦੀ ਤਕਦੀਰ ਉੱਤੇ ਨਾਰਾਜ਼ ਹੋਣਾ ਹਰਾਮ ਹੈ।

8) ਮੁਸੀਬਤ ਉੱਤੇ ਰਾਜ਼ੀ ਹੋਣ ਦਾ ਸਵਾਬ।

## 36. ਰਿਆਕਾਰੀ (ਦਿਖਾਵਾ-ਮੱਕਾਰੀ) ਇੱਕ ਭੈੜਾ ਅਮਲ ਹੈ

ਅੱਲਾਹ ਤਾਅਲਾ  ਸੂਰੇਹ ਅਲ-ਕਹਫ਼ ਦੀ ਆਇਤ 110 ਵਿੱਚ ਫ਼ਰਮਾਉਂਦਾ ਹੈ:
ਭਾਵ "(ਐ ਨਬੀ (ﷺ) ਤੁਸੀਂ ਆਖ ਦਿਓ ਕਿ ਮੈਂ ਤਾਂ ਤੁਹਾਡੇ ਵਰਗਾ ਹੀ ਇੱਕ ਮਨੁੱਖ ਹਾਂ, ਪਰ ਮੇਰੇ ਵੱਲ ਵਹੀ ਕੀਤੀ ਜਾਂਦੀ ਹੈ, ਕਿ ਤੁਹਾਡਾ ਇਲਾਹ ਕੇਵਲ ਇੱਕ (ਅੱਲਾਹ) ਹੀ ਹੈ, ਬਸ ਜੋ ਕੋਈ  ਆਪਣੇ ਰੱਬ ਨਾਲ ਮੁਲਾਕਾਤ ਦੀ ਉਮੀਦ ਰੱਖਦਾ ਹੈ ਤਾਂ ਉਸਨੂੰ ਚਾਹੀਦਾ ਹੈ ਕਿ ਉਹ ਨੇਕ ਅਮਲ ਕਰੇ ਅਤੇ ਆਪਣੇ ਰੱਬ ਦੀ ਇਬਾਦਤ ਵਿੱਚ ਕਿਸੇ ਨੂੰ ਸ਼ਰੀਕ ਨਾ ਕਰੇ "।

ਹਜ਼ਰਤ ਅਬੂ-ਹੁਰੈਰਾ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਦਾ ਫ਼ਰਮਾਨ ਹੈ ਕਿ ਅੱਲਾਹ ਤਾਅਲਾ  ਨੇ ਫ਼ਰਾਮਾਇਆ ਹੈ ਕਿ ਮੈਂ ਤੁਹਾਡੇ ਥਾਪੇ ਹੋਏ ਸਾਰੇ ਇਸ਼ਟਾਂ ਤੋਂ ਵੱਧ ਸ਼ਿਰਕ ਤੋਂ ਮੁਸਤਗਨੀ (ਸ਼ਰੀਕਾਂ ਦੀ ਕੋਈ ਲੋੜ ਨਹੀਂ ,ਸ਼ਰੀਕਾਂ ਤੋਂ ਬਰੀ) ਹਾਂ, ਜਿਹੜਾ ਕੋਈ ਅਜਿਹਾ ਕੰਮ ਕਰੇ ਜਿਸ ਵਿੱਚ ਉਹ ਮੇਰੇ ਨਾਲ ਕਿਸੇ ਗ਼ੈਰ ਨੂੰ ਵੀ  ਸ਼ਰੀਕ ਬਣਾਵੇ ਤਾਂ ਮੈਂ ਉਸ (ਵਿਅਕਤੀ) ਨੂੰ ਅਤੇ ਉਸ ਦੇ ਸ਼ਿਰਕ ਨੂੰ ਤਰਕ ਕਰ  ਦਿੰਦਾ ਹਾਂ।
(ਮੁਸਲਿਮ 2985)

ਹਜ਼ਰਤ ਅਬੂ-ਸਈਦ ਖ਼ੁਦਰੀ (ਰਜ਼ੀ:)ਫ਼ਰਮਾਉਂਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ ਕਿ ਕੀ ਮੈਂ ਤੁਹਾਨੂੰ ਉਹ ਗੱਲ ਨਾ ਦੱਸਾਂ ਜਿਸ ਦਾ ਡਰ ਮੈਨੂੰ ਤੁਹਾਡੇ ਉੱਤੇ ਮਸੀਹ ਦੱਜਾਲ ਤੋਂ ਵੀ ਵੱਧਕੇ ਹੈ। ਸਹਾਬਾ-ਏ-ਕਰਾਮ (ਰਜ਼ੀ:) ਨੇ ਅਰਜ਼ ਕੀਤੀ ਕਿ ਜ਼ਰੂਰ ਦੱਸੋ, ਤਾਂ ਨਬੀ (ﷺ) ਨੇ ਫ਼ਰਮਾਇਆ "ਸ਼ਿਰਕ-ਏ-ਖ਼ਫ਼ੀ" (ਛੁਪਿਆ ਹੋਇਆ ਸ਼ਿਰਕ) ਉਹ ਇੰਜ ਹੈ ਕਿ ਕੋਈ ਵਿਅਕਤੀ ਨਮਾਜ਼ ਲਈ ਖੜ੍ਹਾ ਹੋਵੇ ਅਤੇ  ਆਪਣੀ ਨਮਾਜ਼ ਨੂੰ ਮਹਿਜ ਇਸ ਕਰਕੇ ਚੰਗੀ ਬਣਾਕੇ ਪੜ੍ਹੇ ਕਿ ਫਲਾਂ ਵਿਅਕਤੀ ਉਸਨੂੰ ਵੇਖ ਰਿਹਾ ਹੈ।
(ਇਸਨਾਦ ਹਸਨ ਲੀ ਗੈਰਿਹੀ ਬਾ ਸ਼ਵਾਹਿਦ) (ਇਬਨੇ ਮਾਜਾ 4204) (ਮੁਸਨਦ ਅਹਿਮਦ 11252) (ਇਬਨੇ ਖੁਜੈਮਾ 937) (ਅਲ-ਅਲਬਾਨੀ "ਸਹੀ ਅਤ-ਤਰਗੀਬ"  ਹਸਨ 1/119)
ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

ਸੁਰੇਹ ਅਲ-ਕਹਫ਼ ਦੀ ਆਇਤ ਦੀ ਤਫ਼ਸੀਰ।

ਨੇਕ ਅਮਲਾਂ ਵਿੱਚ ਜਦੋਂ ਅੱਲਾਹ ਤੋਂ ਛੁੱਟ ਕਿਸੇ ਹੋਰ ਦਾ ਦਖ਼ਲ ਹੋ ਜਾਵੇ ਤਾਂ ਉਹ ਮਰਦੂਦ ਹੈ।

ਇਸ ਦੇ ਬੇਕਾਰ ਹੋਣ ਦਾ ਕਾਰਨ ਇਹ ਹੈ ਕਿ ਅੱਲਾਹ ਤਾਅਲਾ  ਦੀ ਜ਼ਾਤ ਹਰ ਚੀਜ਼ ਤੋਂ ਉੱਕਾ ਹੀ ਬੇਪਰਵਾਹ ਹੈ।

ਇੱਕ ਕਾਰਨ ਇਹ ਵੀ ਹੈ ਕਿ ਉਹ ਸਾਰੇ ਇਸ਼ਟਾਂ ਵਿੱਚੋਂ ਸਭ ਤੋਂ ਵਧੀਆ ਅਤੇ ਉੱਚਾ ਹੈ।

ਨਬੀ (ﷺ) ਦਾ ਸਹਾਬਾ-ਏ-ਕਰਾਮ (ਰਜ਼ੀ:) ਵੱਲੋਂ ਰਿਆਕਾਰੀ ਦਾ ਡਰ ਹੋਣਾ।

ਰਿਆਕਾਰੀ ਦੀ ਵਿਆਖਿਆ ਇੰਜ ਫ਼ਰਮਾਈ ਕਿ ਕੋਈ ਵਿਅਕਤੀ ਅੱਲਾਹ ਲਈ ਨਮਾਜ਼ ਪੜ੍ਹੇ ਪਰ ਕਿਸੇ ਨੂੰ ਵਿਖਾਉਣ ਲਈ ਬਣਾਂ-ਸੰਵਾਰ ਕੇ ਅਦਾ ਕਰੇ।

# 37 ਕੋਈ ਆਪਣੇ ਅਮਲਾਂ ਤੋਂ ਕੇਵਲ ਦੁਨੀਆ ਮੰਗੇ ਇਹ ਵੀ ਸ਼ਿਰਕ ਹੈ।

ਅੱਲਾਹ ਪਾਕ ਸੂਰੇਹ ਅਲ-ਹੂਦ ਦੀ ਆਇਤ 15-16 ਵਿੱਚ ਫ਼ਰਮਾਉਂਦਾ ਹੈ :
ਭਾਵ “ਜਿਹੜੇ ਲੋਕੀ ਦੁਨੀਆਂ ਦੀ ਜਿੰਦਗੀ ਤੇ ਉਸ ਦੀ ਖੁਸਨੁਮਾਈ ਦੇ ਤਾਲਿਬ ਹਨ, ਤਾਂ ਅਸੀਂ ਉਹਨਾਂ ਦੇ ਅਮਲਾਂ ਦਾ ਸਾਰਾ ਬਦਲਾ ਇਸੇ ਸੰਸਾਰ ਵਿੱਚ ਹੀ ਦੇ ਛੱਡਦੇ ਹਾਂ ਅਤੇ ਉਹਨਾ ਦਾ ਹੱਕ ਨਹੀਂ ਮਾਰਿਆ ਜਾਂਦਾ, ਇਹ ਉਹ ਲੋਕ ਹਨ ਜਿਨ੍ਹਾਂ ਲਈ ਆਖ਼ਰਤ ਵਿੱਚ ਛੁੱਟ ਅੱਗ ਤੋਂ ਹੋਰ ਕੁੱਝ ਵੀ ਨਹੀਂ। ਜੋ ਕੁੱਝ ਉਹਨਾ ਨੇ ਸੰਸਾਰ ਵਿੱਚ ਕੀਤਾ ਸੀ ਉਹ ਸਭ ਖਤਮ ਹੋ ਗਿਆ ਅਤੇ ਜੋ ਵੀ ਉਹ ਅਮਲ ਕਰਦੇ ਰਹੇ ਉਹ ਸਭ ਬਰਬਾਦ ਹੋ ਗਏ”।

ਹਜ਼ਰਤ ਅਬੂ-ਹੁਰੈਰਾ (ਰਜ਼ੀ:) ਦੱਸਦੇ ਹਨ ਕਿ ਨਬੀ (ﷺ) ਨੇ
ਫ਼ਰਮਾਇਆ, ਹਲਾਕ ਹੋਵੇ ਉਹ ਵਿਅਕਤੀ ਜਿਹੜਾ ਧੰਨ, ਦੌਲਤ ਅਤੇ ਕੱਪੜੇ ਲੱਤੇ ਦਾ ਗ਼ੁਲਾਮ ਹੈ। ਜੇਕਰ ਉਸ ਨੂੰ ਦਿੱਤਾ ਜਾਵੇ ਤਾਂ ਖੁਸ਼ ਰਹਿੰਦਾ ਹੈ ਜੇਕਰ ਨਾ ਦਿੱਤਾ ਜਾਵੇ ਤਾਂ ਨਾਰਾਜ਼ ਹੋ ਜਾਂਦਾ ਹੈ, ਇਹ ਹਲਾਕ,ਬਰਬਾਦ ਹੋਵੇ ਅਤੇ ਜੇ ਉਹ ਠੋਕਰ ਖਾਵੇ ਜਾਂ ਉਸ ਨੂੰ ਕੋਈ ਕੰਡਾ ਲੱਗੇ ਤਾਂ ਉਸ ਨੂੰ ਕੋਈ ਨਾ ਕੱਢੇ, ਅਤੇ
'ਖੁਸ਼ਖ਼ਬਰੀ ਹੈ ਉਸ ਬੰਦੇ ਲਈ ਜਿਸ ਨੇ ਅੱਲਾਹ ਤਆਲਾ ਦੀ ਰਾਹ ਵਿੱਚ ਆਪਣੇ ਘੋੜੇ ਦੀ ਲਗਾਮ ਨੂੰ ਫੜਿਆ ਹੋਇਆ ਹੈ,ਵਾਲ ਬਿਖਰੇ ਹੋਏ ਹਨ, ਪੈਰ ਮਿੱਟੀ ਨਾਲ ਭਰੇ ਹੋਏ ਹਨ, ਜੇਕਰ ਉਸਨੂੰ ਪਹਿਰੇ ਉੱਤੇ ਲਾਇਆ ਜਾਂਦਾ ਹੈ ਤਾਂ ਪਹਿਰਾ ਦਿੰਦਾ ਹੈ, ਅਤੇ ਜੇ ਉਸਨੂੰ ਫੌਜ ਦੇ ਪਿੱਛੇ ਰੱਖਿਆ ਜਾਵੇ ਤਾ ਪਿੱਛੇ ਹੀ ਰਹਿੰਦਾ ਹੈ,(ਸਮਾਜ ਵਿੱਚ ਤਾਂ ਉਸਦਾ ਰੁਤਬਾ ਅਜਿਹਾ ਹੁੰਦਾ ਹੈ) ਜੇ ਕਿਸੇ ਤਰ੍ਹਾਂ ਦੀ ਇਜਾਜਤ ਮੰਗੇ ਤਾਂ ਉਸਨੂੰ ਇਜਾਜਤ ਨਹੀਂ ਮਿਲਦੀ, ਅਤੇ ਜੇ ਕਿਸੇ ਦੀ ਸਿਫ਼ਾਰਸ਼ ਕਰੇ ਤਾਂ ਉਸਦੀ ਸਿਫ਼ਾਰਸ਼ ਕੋਈ ਨਾ ਸੁਣੇ।
ਸਹੀ ਬੁਖ਼ਾਰੀ 2887, 6435

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਸੂਰੇਹ ਅਲ-ਹੂਦ ਦੀਆਂ ਆਇਤਾਂ 15-16 ਦੀ ਤਫ਼ਸੀਰ।
2) ਮਨੁੱਖ ਦਾ ਆਖ਼ਰਤ ਦੇ ਕੰਮ ਤੋਂ ਦੁਨੀਆ ਦੀ ਨੀਅੱਤ ਕਰਨਾ।
3) ਮੁਸਲਮਾਨ ਨੂੰ ਧੰਨ-ਦੌਲਤ ਆਦਿ ਦਾ ਬੰਦਾ ਦੱਸਣਾ।

4) ਇਸ ਦੀ ਹਾਲਤ ਇਹ ਹੈ ਕਿ ਜੇ ਉਸ ਦੀ ਇੱਛਾ ਪੂਰੀ ਹੋ ਜਾਵੇ ਤਾਂ ਖੁਸ਼, ਨਹੀਂ ਤਾਂ ਨਾ ਖੁਸ਼

5) ਜਿਹੜਾ ਮੁਜਾਰਿਹ ਉਕਤ ਸਿਫ਼ਤਾਂ ਵਾਲਾ ਹੋਵੇ ਉਸ ਦੀ ਪ੍ਰਸ਼ੰਸਾ।

# 38. ਅੱਲ੍ਹਾ ਤਾਅਲਾ ਵੱਲੋਂ ਹਲਾਲ ਕਰਦਾ ਚੀਜ ਨੂੰ ਹਰਾਮ, ਅਤੇ ਹਰਾਮ ਕਰਦਾ ਚੀਜ ਨੂੰ ਹਲਾਲ ਸਮਝਣ ਵਿੱਚ ਆਲਿਮਾਂ ਅਤੇ ਹਾਕਿਮਾਂ ਦੀ ਇਤਾਅਤ (ਆਗਿਆਕਾਰੀ) ਉਹਨਾ ਨੂੰ ਰੱਬ ਦਾ ਦਰਜਾ ਦੇਣਾ ਹੈ।

ਅੱਲਾਹ ਤਾਅਲਾ ਸੂਰੇਹ ਅਨ-ਨੂਰ ਦੀ ਆਇਤ 62 ਵਿੱਚ ਫ਼ਰਮਾਉਂਦਾ ਹੈ:
ਭਾਵ "ਜਿਹੜੇ ਲੋਕੀ ਰਸੂਲ (ﷺ) ਦੀ ਉਲੰਘਣਾ ਕਰਦੇ ਹਨ ਉਹਨਾ ਨੂੰ ਡਰਨਾ ਚਾਹੀਦਾ ਹੈ ਕਿ ਉਹ ਕਿਸੇ ਫਿਤਨੇ (ਅਜ਼ਮਾਇਸ਼) ਵਿੱਚ ਨਾ ਫਸ ਜਾਣ ਜਾਂ ਉਹਨਾ ਉੱਤੇ ਕੋਈ ਦਰਦਨਾਕ ਅਜ਼ਾਬ ਨਾ ਆ ਜਾਵੇ"।

ਇਸ ਮਗਰੋਂ ਸੂਰੇਹ ਤੌਬਾ ਦੀ ਆਇਤ 31 ਵਿੱਚ ਫ਼ਰਮਾਇਆ ਹੈ:
ਭਾਵ "ਇਹਨਾਂ ਨੇ ਅੱਲਾਹ ਨੂੰ ਛੱਡ ਕੇ ਆਪਣੇ ਆਲਿਮਾਂ (ਧਾਰਮਿਕ ਆਗੂਆਂ) ਤੇ ਬਜ਼ੁਰਗਾਂ (ਪੀਰਾਂ-ਦਰਵੇਸ਼ਾਂ) ਨੂੰ ਆਪਣਾ ਰੱਬ ਬਣਾ ਲਿਆ ਹੈ"।

ਹਜ਼ਰਤ ਇਬਨੇ ਅੱਬਾਸ (ਰਜ਼ੀ:) ਨੇ ਫ਼ਰਮਾਇਆ ਕਿ ਨੇੜੇ ਹੈ ਕਿ ਤੁਹਾਡੇ ਉੱਤੇ ਅਸਮਾਨ ਤੋਂ ਪੱਥਰ ਬਰਸਣ। ਮੈਂ ਕਹਿੰਦਾ ਹਾਂ ਕਿ ਰਸੂਲ (ﷺ) ਨੇ ਫ਼ਰਮਾਇਆ ਹੈ ਅਤੇ ਤੁਸੀਂ ਆਖਦੇ ਹੋ ਕਿ ਹਜ਼ਰਤ ਅਬੂ-ਬਕਰ (ਰਜ਼ੀ:) ਅਤੇ ਹਜ਼ਰਤ ਉਮਰ (ਰਜ਼ੀ:) ਨੇ ਫ਼ਰਮਾਇਆ
[ਇਬਨੇ ਅੱਬਾਸ (ਰਜ਼ੀ) ਦਾ ਇਹਨਾਂ ਸ਼ਬਦਾਂ ਵਾਲਾ ਕੋਈ ਕੌਲ ਨਹੀਂ ਮਿਲਿਆ ਹੈ। ਹਾਲਾਂਕਿ, ਸ਼ੇਖ ਅਲ-ਇਸਲਾਮ ਇਬਨੇ ਤੈਮੀਆ ਨੇ (ਅਲ-ਫਤਾਵਾ: 50/26, 281) ਅਤੇ ਇਬਨੇ ਉਥੇਮੀਨ ਨੇ (ਅਸ -ਸਹਵਾ ਅਲ-ਇਸਲਾਮੀਆ, ਪੰਨਾ 24) ਇਸਦਾ ਵਰਣਨ ਕੀਤਾ ਹੈ,
ਪਰ ਇਬਨੇ ਅੱਬਾਸ (ਰਜ਼ੀ:) ਤੋਂ ਬਾ ਸਨਦ ਏ ਸਹੀ ਦੂਸਰੇ ਅਲਫਾਜ ਨਾਲ ਇਸੇ ਤਰ੍ਹਾਂ ਦੀ ਰਵਾਇਤ ਮਿਲਦੀ ਹੈ

ਉਹ ਗੱਲ ਜਿਸ ਨੇ ਤੁਹਾਨੂੰ ਤਬਾਹ ਕੀਤਾ ਹੈ, ਅਤੇ ਰੱਬ ਦੀ ਸਹੁੰ, ਮੈਨੂੰ ਇਸ ਤੋਂ ਇਲਾਵਾ ਕੁਝ ਨਹੀਂ ਦਿਖਾਈ ਦਿੰਦਾ ਕਿ ਉਹ ਤੁਹਾਨੂੰ ਸਜ਼ਾ ਦੇਵੇਗਾ, ਕਿਉਂਕਿ ਮੈਂ ਤੁਹਾਨੂੰ ਨਬੀ (ﷺ) ਦੇ ਬਾਰੇ ਦੱਸ ਰਿਹਾ ਹਾਂ ਅਤੇ ਤੁਸੀ ਹੋ ਕਿ, ਅਬੂ ਬਕਰ ਅਤੇ ਉਮਰ (ਨੇ ਕਿਹਾ ਆਖ ਰਹੇ ਹੋ) ?
(ਅਲ-ਖਤੀਬ -ਅਲ-ਫਕੀਹ ਵਲ ਮੁਤਫੱਕੀ: 1/377-378")( ਇਬਨੇ ਅਬਦੁਲ-ਬਰ ਜਾਮੇ ਬਿਆਨ ਅਲ ਇਲਮ 2378)

ਇਮਾਮ ਅਹਿਮਦ ਬਿਨ ਹੰਬਲ (ਰਹਿ:) ਆਖਦੇ ਹਨ ਕਿ ਮੈਨੂੰ ਉਹਨਾ ਲੋਕਾਂ ਉੱਤੇ ਹੈਰਾਨੀ ਹੁੰਦੀ ਹੈ ਜਿਹੜੇ ਲੋਕ ਸਹੀ ਹਦੀਸ ਦਾ ਗਿਆਨ ਹੁੰਦੇ ਹੋਏ ਵੀ ਸੁਫ਼ਯਾਨ ਸੌਰੀ (ਰਹਿ:) ਦੀ ਰਾਏ ਤੇ ਅਮਲ ਕਰਦੇ ਹਨ।
ਸੋ ਉਹਨਾ ਲੋਕਾਂ ਨੂੰ ਡਰਨਾ ਚਾਹੀਦਾ ਹੈ ਜਿਹੜੇ ਆਪ (ﷺ) ਦੇ ਹੁਕਮਾਂ ਦੀ ਉਲੰਘਣਾ ਕਰਦੇ ਹਨ। ਕਿਤੇ ਉਹਨਾ ਨੂੰ ਇਸ ਕਾਰਨ ਕੋਈ ਅਜ਼ਮਾਇਸ਼ ਜਾਂ ਦਰਦਨਾਕ ਅਜ਼ਾਬ ਨਾ ਆ ਪਹੁੰਚੇ (ਸੁਰਾਹ ਨੂਰ :63)
ਤੁਹਾਨੂੰ ਪਤਾ ਹੈ ਕਿ ਫ਼ਿਤਨਾ (ਅਜ਼ਮਾਇਸ਼) ਕੀ ਹੈ, ਫ਼ਿਤਨਾ ਸ਼ਿਰਕ ਹੈ, ਜਦੋਂ ਵਿਅਕਤੀ (ﷺ) ਦੀ ਕਿਸੇ ਗੱਲ ਨੂੰ ਛੱਡ ਦੇਵੇ ਤਾਂ ਉਸ ਦੇ ਦਿਲ ਵਿੱਚ ਟੇਢ-ਪਣ ਆ ਜਾਂਦਾ ਹੈ ਜਿਸ ਤੋਂ ਉਸ ਦੀ ਬਰਬਾਦੀ ਲਾਜ਼ਮੀ ਹੈ।
(ਮਸਾਇਲ ਅਬਦੁੱਲਾਹ ਇਬਨੇ ਅਹਿਮਦ ਇਬਨੇ ਹੰਬਲ 3/1355)

ਹਜ਼ਰਤ ਅਦੀ ਬਿਨ ਹਾਤਿਮ (ਰਜ਼ੀ:) ਨੇ ਰਸੂਲ (ﷺ) ਨੂੰ ਸੂਰੇਹ ਤੌਬਾ ਦੀ ਆਇਤ 31 ਦੀ ਤਿਲਾਵਤ ਕਰਦੇ ਹੋਏ ਸੁਣਿਆ ਤਾਂ ਹਜ਼ਰਤ ਅਦੀ (ਰਜ਼ੀ:) ਕਹਿਣ ਲੱਗੇ ਕਿ ਅਸੀਂ ਤਾਂ ਉਹਨਾ ਦੀ ਇਬਾਦਤ ਨਹੀਂ ਸੀ ਕਰਿਆ ਕਰਦੇ। ਨਬੀ (ﷺ) ਨੇ ਫ਼ਰਮਾਇਆ ਕਿ ਕੀ ਉਹ ਅੱਲਾਹ ਤਾਅਲਾ ਦੀਆਂ ਹਲਾਲ ਕੀਤੀਆਂ ਹੋਈਆਂ ਚੀਜ਼ਾਂ ਨੂੰ ਹਰਾਮ ਨਹੀਂ ਕਰਦੇ, ਜਿਸ ਨੂੰ ਤੁਸੀਂ ਵੀ ਹਰਾਮ ਸਮਝਦੇ ਹੋ? ਅਤੇ ਅੱਲਾਹ ਤਾਅਲਾ ਦੀ ਹਰਾਮ ਕੀਤੀ ਹੋਈ ਚੀਜ਼ ਨੂੰ ਹਲਾਲ ਨਹੀਂ ਕਰਦੇ ਜਿਸ ਨੂੰ ਤੁਸੀਂ ਵੀ ਹਲਾਲ ਸਮਝਦੇ ਹੋ? ਮੈ ਕਿਹਾ ਹਾਂ, ਤਾਂ ਆਪ (ﷺ) ਨੇ ਫ਼ਰਮਾਇਆ ਕਿ ਇਹੋ ਤਾਂ ਉਹਨਾ ਦੀ ਇਬਾਦਤ ਹੈ (ਉਹਨਾਂ ਨੂੰ ਰੱਬ ਬਣਾ ਲੈਣਾ ਹੈ)।

(ਇਸਨਾਦ ਹਸਨ ਲੀ ਗੈਰਿਹੀ) (ਤਿਰਮਿਜ਼ੀ 3095) (ਸ਼ੇਖ ਅਲ-ਇਸਲਾਮ ਇਬਨੇ ਤੈਮੀਆ ਕਿਤਾਬ ਅਲ ਇਮਾਨ ਪ 58 (ਹਸਨ))

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਸੂਰੇਹ ਅਨ-ਨੂਰ ਅਤੇ ਸੂਰੇਹ ਤੌਂਬਾ ਦੀਆਂ ਆਇਤਾਂ ਦੀ

2) ਇਬਾਦਤ ਦੇ ਅਰਥਾਂ ਦਾ ਬਿਆਨ ਜਿਸ ਦਾ ਹਜ਼ਰਤ ਅਦੀ (ਰਜ਼ੀ:) ਨੇ ਇਨਕਾਰ ਕੀਤਾ।

3) ਹਜ਼ਰਤ ਇਬਨੇ ਅੱਬਾਸ (ਰਜ਼ੀ) ਦਾ ਹਜ਼ਰਤ ਅਬੂ-ਬਕਰ (ਰਜ਼ੀ) ਅਤੇ ਹਜ਼ਰਤ ਉਮਰ (ਰਜ਼ੀ) ਦਾ ਨਾਂ ਲੈਣਾ ਅਤੇ ਇਮਾਮ ਅਹਿਮਦ ਬਿਨ ਹੰਬਲ (ਰਹਿ) ਦਾ ਅਤੇ ਸੁਫ਼ਯਾਨ ਸੌਰੀ (ਰਹਿ) ਦਾ ਨਾਂ ਲੈਣਾ।

4) ਹਾਲਾਤ ਇੰਨੇ ਭੈੜੇ ਹੋ ਚੁੱਕੇ ਹਨ ਕਿ ਵਧੇਰੇ ਲੋਕਾਂ ਦੇ ਨੇੜੇ ਤਾਂ ਪੀਰਾਂ ਦੀ ਇਬਾਦਤ ਅਤਿਅੰਤ ਵਧੀਆ ਅਮਲ ਹੈ ਇਸੇ ਨੂੰ ਵਿਲਾਇਤ ਕਹਿੰਦੇ ਹਨ ਅਤੇ ਆਲਿਮਾਂ ਦੀ ਇਬਾਦਤ ਦਾ ਨਾਂ ਇਲਮ-ਵ-ਫ਼ਿਕਹ ਰੱਖ ਦਿੱਤਾ ਹੈ, ਫੇਰ ਹੋਰ ਹਾਲਾਤ ਬਦਲੇ ਕਿ ਉਹਨਾ ਦੀ ਪੂਜਾ ਹੋਣ ਲੱਗੀ, ਜਿਹੜੇ ਲੋਕ ਆਲਿਮ ਵੀ ਨਹੀਂ ਸਨ ਅਤੇ ਉਹਨਾ ਦੀ ਇਬਾਦਤ ਵੀ ਹੋਈ ਜਿਹੜੇ ਉੱਕਾ ਹੀ ਜਾਹਲ ਸਨ।

# 39. ਇਮਾਨ ਦਾ ਦਾਆਵਾ ਕਰਨ ਵਾਲਿਆਂ ਵਿੱਚੋਂ ਕੁੱਝ ਦੀ ਹਕੀਕਤ ਕਿ ਅੱਲਾਹ ਤੇ ਰਸੂਲ (ﷺ) ਦੇ ਫ਼ੈਸਲਿਆਂ ਤੋਂ ਮੂੰਹ ਮੋੜਨਾ

ਅੱਲਾਹ ਤਾਅਲਾ ਸੂਰੇਹ ਅਨ-ਨਿਸਾ ਦੀ ਆਇਤ 60 ਵਿੱਚ ਫ਼ਰਮਾਉਂਦਾ ਹੈ:
ਭਾਵ "ਕੀ ਤੁਸੀਂ ਉਹਨਾ ਨੂੰ ਨਹੀਂ ਵੇਖਿਆ ਜਿਨ੍ਹਾਂ ਦਾ ਦਾਅਵਾ ਤਾਂ ਇਹ ਹੈ ਕਿ ਜੋ ਵੀ ਤੁਹਾਡੇ ਉੱਤੇ ਅਤੇ ਜੋ ਵੀ ਆਪ ਤੋਂ ਪਹਿਲਾਂ (ਰਸੂਲਾਂ 'ਤੇ) ਉਤਾਰਿਆ ਗਿਆ ਉਸ ਸਭ ਤੇ ਇਮਾਨ ਰੱਖਦੇ ਹਨ ਪਰ ਚਾਹੁੰਦੇ ਇਹ ਹਨ ਕਿ ਆਪਣਾ ਮੁਕੱਦਮੇ ਦੇ ਫੈਸਲੇ ਲਈ ਤਾਗੂਤ ਨੂੰ ਹਾਕਿਮ ਬਣਾ ਲੈਣ ਹਾਲਾਂਕਿ ਉਹਨਾਂ ਨੂੰ ਤਾਗੂਤ ਦੇ ਨਾਲ ਕੁਫ਼ਰ ਕਰਨ ਦਾ ਹੁਕਮ ਦਿੱਤਾ ਗਿਆ ਸੀ। ਅਤੇ ਸ਼ੈਤਾਨ ਤਾਂ ਇਹਨਾ ਨੂੰ ਭਟਕਾ ਕੇ ਸਿੱਧੇ ਰਾਹ ਤੋਂ ਬਹੁਤ ਦੂਰ ਲੇ ਕੇ ਜਾਣਾ ਚਾਹੁੰਦਾ ਹੈ ।

ਇਸ ਮਗਰੋਂ ਸੂਰੇਹ ਨਿਸਾ ਆਇਤ 61-62 ਵਿੱਚ ਫ਼ਰਮਾਇਆ ਹੈ:
"ਜਦੋਂ ਉਹਨਾ ਨੂੰ ਕਿਹਾ ਜਾਂਦਾ ਹੈ ਕਿ ਆਓ ਉਸ ਚੀਜ ਦੀ ਤਰਫ ਜੋ ਅੱਲ੍ਹਾ ਨੇ ਨਾਜਿਲ ਕੀਤੀ ਹੈ (ਭਾਵ ਕੁਰਆਨ),ਅਤੇ ਆਓ ਰਸੂਲ ਦੀ ਤਰਫ (ਭਾਵ ਮੁਹੰਮਦ, ਅਤੇ ਅੱਜ ਇਹ ਹੁਕਮ ਉਹਨਾਂ ਦੀ ਹਦੀਸ ਲਈ ਹੋਵੇਗਾ)। ਤਾਂ ਐ ਨਬੀ ਤੁਸੀਂ ਦੇਖੋਗੇ ਕਿ ਇਹ ਮੁਨਾਫ਼ਿਕ ਤੁਹਾਡੇ ਕੋਲੋਂ ਦੂਰ ਹੋ ਜਾਂਦੇ ਹਨ ਅਤੇ ਇਸਨੂੰ ਬਹੁਤ ਹੀ ਨਾ ਪਸੰਦੀਦਾ ਸਮਝਦੇ ਹੋਏ ਤੁਹਾਡੇ ਤੋਂ ਆਪਣਾ ਮੂੰਹ ਫੇਰ ਲੈਂਦੇ ਹਨ,ਅਤੇ ਫਿਰ ਇਹਨਾਂ ਦਾ ਕੀ ਹਾਲ ਹੁੰਦਾ ਹੈ ਜਦੋਂ ਇਹਨਾਂ ਦੇ ਆਪਣੇ ਅਮਲਾਂ ਦੀ ਵਜਾਹ ਨਾਲ ਇਹਨਾਂ ਉੱਪਰ ਕੋਈ ਮੁਸੀਬਤ ਆ ਜਾਂਦੀ ਹੈ ਤਾਂ ਇਹ ਕਸਮਾਂ ਖਾਂਦੇ ਹੋਏ ਤੁਹਾਡੇ ਕੋਲ ਆਉਂਦੇ ਹਨ ਅਤੇ ਆਖਦੇ ਹਨ ਕਿ ਅਸੀਂ ਤਾਂ ਸਿਰਫ਼ ਇਸਲਾਹ ਅਤੇ ਭਲਾਈ ਕਰਨ ਦਾ ਇਰਾਦਾ ਕੀਤਾ"।

ਇਸ ਮਗਰੋਂ ਸੂਰੇਹ ਅਲ-ਬਕਰਹ ਦੀ ਆਇਤ 11 ਵਿੱਚ ਫ਼ਰਮਾਇਆ ਹੈ:
ਅਤੇ ਜਦੋਂ ਇਹਨਾਂ ਨੂੰ ਕਿਹਾ ਜਾਂਦਾ ਹੈ ਕਿ ਜਮੀਨ ਉੱਤੇ ਫ਼ਸਾਦ ਨਾ ਫੈਲਾਓ ਤਾਂ ਆਖਦੇ ਹਨ ਕਿ ਅਸੀਂ ਤਾ ਸਿਰਫ਼ ਇਸਲਾਹ ਕਰ ਰਹੇ ਹਾਂ

ਹੋਰ ਅੱਗੇ ਅੱਲਾਹ ਤਾਅਲਾ  ਸੂਰੇਹ ਆਰਾਫ਼ ਦੀ ਆਇਤ 56 ਵਿੱਚ ਫ਼ਰਮਾਉਂਦਾ ਹੈ, ਭਾਵ "ਜਮੀਨ ਉੱਪਰ ਜਦਕਿ ਇਸ ਨੂੰ ਸੁਧਾਰ ਦਿੱਤਾ ਗਿਆ ਹੈ ਵਿਗਾੜ ਨਾ ਪੈਦਾ ਕਰੋ।

ਅੱਲਾਹ ਤਾਅਲਾ  ਦਾ ਫ਼ਰਮਾਨ ਸੂਰੇਹ ਅਲ-ਮਾਇਦਾ ਦੀ ਆਇਤ 50 'ਚ ਇਹ ਹੈ ਭਾਵ "ਕੀ ਇਹ ਲੋਕ ਮੁੜ ਜਹਾਲਤ ਭਰੇ ਫੈਸਲੇ ਚਾਹੁੰਦੇ ਹਨ? ਅਤੇ ਜਿਹੜੇ ਲੋਕ ਅੱਲ੍ਹਾ ਉੱਪਰ ਯਕੀਨ ਰੱਖਦੇ ਹਨ ਉਹਨਾਂ ਦੇ ਨਜਦੀਕ ਤਾਂ ਅੱਲ੍ਹਾ ਤੋਂ ਬੇਹਤਰ ਫੈਸਲਾ ਕਰਨ ਵਾਲਾ ਕੋਈ ਨਹੀਂ "।

ਹਜ਼ਰਤ ਅਬਦੁੱਲਾਹ ਬਿਨ ਅਮ੍ਰ ਬਿਨ ਆਸ (ਰਜ਼ੀ:) ਕਹਿੰਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ ਕਿ ਤੁਹਾਡੇ ਵਿੱਚੋਂ ਕੋਈ ਉਸ ਸਮੇਂ ਤੱਕ ਇਮਾਨ ਵਾਲਾ ਨਹੀਂ ਹੋ ਸਕਦਾ ਜਦੋਂ ਤੱਕ ਉਸ ਦੀਆਂ ਇੱਛਾਵਾਂ ਇਸ ਸ਼ਰੀਅਤ ਦੇ ਤਾਬੇ ਨਹੀਂ ਹੋ ਜਾਂਦੀਆਂ, ਜਿਸਦੇ ਨਾਲ ਮੈਨੂੰ ਭਜਿਆ ਗਿਆ ਹੈ।
[ਇਸਨਾਦ ਜਈਫ਼ ਪਰ ਇਸਦਾ ਅਰਥ ਨਿਸ਼ਚਤ ਤੌਰ 'ਤੇ ਸਹੀ ਹੈ।
(ਇਬਨੇ ਅਬੀ ਆਸਿਮ "ਅਸ ਸੁੰਨਾਹ"  ਹ 15) – (ਇਮਾਮ ਅਲਬਾਨੀ ਨੇ ਜਈਫ਼ ਕਿਹਾ) (ਅਲ-ਬਘਵੀ ਫੀ ਸ਼ਰਹ ਅਸ ਸੁੰਨਾਹ  ਭਾਗ 1, ਹ: 104)

ਸ਼ਅਬੀ (ਰਹਿ:) ਨੇ ਕਿਹਾ ਕਿ ਇੱਕ ਮੁਨਾਫ਼ਿਕ ਅਤੇ ਇੱਕ ਯਹੂਦੀ ਵਿਚਕਾਰ ਝਗੜਾ ਹੋਇਆ, ਯਹੂਦੀ ਬੋਲਿਆ ਕਿ ਫ਼ੈਸਲੇ ਲਈ ਨਬੀ (ﷺ) ਦੇ ਕੋਲ ਚੱਲੋ, ਕਿਉਂਕਿ ਉਹ ਇਹ ਜਾਣਦਾ ਸੀ ਕਿ ਨਬੀ (ﷺ) ਰਿਸ਼ਵਤ ਨਹੀਂ ਲੈਂਦੇ ਅਤੇ ਨਾ ਹੀ ਫ਼ੈਸਲੇ ਕਰਨ ਵਿੱਚ ਨਾਜਾਇਜ਼ ਝੁਕਦੇ ਹਨ। ਮੁਨਾਫ਼ਿਕ ਨੇ ਕਿਹਾ ਕਿ ਯਹੂਦੀ ਦੇ ਆਲਿਮਾਂ ਕੋਲ

ਚੱਲ, ਕਿਉਂਕਿ ਉਹ ਇਹ ਜਾਣਦਾ ਸੀ ਕਿ ਇਹ ਰਿਸ਼ਵਤ ਲਿਆ ਕਰਦੇ ਸਨ ਅਤੇ ਫ਼ੈਸਲੇ ਕਰਨ ਵਿੱਚ ਨਾਜਾਇਜ਼ ਝੁਕਿਆ ਕਰਦੇ ਸਨ। ਫੇਰ ਦੋਵਾਂ ਦੀ ਸਹਿਮਤੀ ਇਸ ਗੱਲ ਉੱਤੇ ਹੋਈ ਕਿ 'ਜੁਹੀਨਾ' ਦੇ ਕਾਹਨ ਕੋਲ ਆਪਣਾ ਮੁਕੱਦਮਾ ਲੈ ਚੱਲੋ, ਤਾਂ ਇਸ ਤੇ ਇਹ ਆਇਤ ਨਾਜ਼ਿਲ ਹੋਈ।

ਅਲ ਕੁਰਆਨ 4:60
(ਇਸਨਾਦ ਜਈਫ਼ ਮੁਰਸਲ) ( ਤਫ਼ਸੀਰ ਤਬਰੀ ਜ 8, ਪ 508, ਹ 9891-9893)

ਕੁੱਝ ਕਹਿੰਦੇ ਹਨ ਕਿ ਦੋ ਵਿਅਕਤੀਆਂ ਵਿੱਚ ਝਗੜਾ ਸੀ ਇੱਕ ਨੇ ਕਿਹਾ ਕਿ ਹਜ਼ੂਰ (ﷺ) ਕੋਲ ਚੱਲ ਤਾਂ ਦੂਜੇ ਨੇ ਕਿਹਾ ਕਾਅਬ ਬਿਨ ਅਸ਼ਰਫ਼ ਦੇ ਕੋਲ ਚੱਲ। ਇਹ ਦੋਵੇਂ ਹਜ਼ਰਤ ਉਮਰ (ਰਜ਼ੀ:) ਦੇ ਕੋਲ ਆਏ। ਇੱਕ ਨੇ ਪੂਰਾ ਕਿੱਸਾ ਸੁਣਾਇਆ। ਹਜ਼ਰਤ ਉਮਰ (ਰਜ਼ੀ:) ਨੇ ਉਸ ਵਿਅਕਤੀ ਤੋਂ ਪੁੱਛਿਆ ਜਿਹੜਾ ਨਬੀ (ﷺ) ਕੋਲ ਜਾਣਾ ਨਹੀਂ ਸੀ ਚਾਹੁੰਦਾ, ਕੀ ਇਹ ਕਿੱਸਾ ਇੰਜ ਹੀ ਹੈ? ਉਸ ਨੇ ਹਾਂ ਵਿੱਚ ਜਵਾਬ ਦਿੱਤਾ, ਤਾਂ ਹਜ਼ਰਤ ਉਮਰ (ਰਜ਼ੀ:) ਨੇ ਤਲਵਾਰ ਨਾਲ ਉਸ ਦੀ ਗਰਦਨ ਉੜਾ ਦਿੱਤੀ।
(ਇਹ ਕਿੱਸਾ ਮੌਜ਼ੂ ਹੈ) (ਬਗਵੀ ਫੀ ਤਫ਼ਸੀਰ 1/446, ਇਬਨੇ ਹਜਰ ਫੀ ਅਲ ਫਤਹ 5/47-48)
[ਇਸ ਕਿੱਸੇ ਦੇ ਮੌਜ਼ੂ (ਮਨਘੜਤ) ਹੋਣ ਦੇ ਤਿੰਨ ਮੁੱਖ ਕਾਰਨ
(1) ਮੁਹੰਮਦ ਬਿਨ ਸਾਇਬ ਕਲਬੀ ਮੁੱਤ-ਤਹਿਮ ਬਿਲ ਕਜਿਬ ਹੈ (ਝੂਠ ਬੋਲਣ ਦਾ ਦੋਸ਼)
(2) ਅਤੇ ਅਬੂ ਸਾਲਿਹ ਮਸ਼ਹਮ ਕੱਜਾਬ (ਝੂਠਾ) ਹੈ। ਇਬਨੇ ਅੱਬਾਸ ਤੋਂ ਉਸਦੀ ਸਮਾਂਅ (ਹਦੀਸ ਸੁਣਾਈ) ਵੀ ਸਾਬਤ ਨਹੀਂ ਹੈ।
(3) ਆਇਤ ਦਾ ਸਬੱਬ ਏ ਨੁਜ਼ੂਲ (ਦੇ ਪ੍ਰਗਟ ਹੋਣ ਦਾ ਕਾਰਨ) ਦੂਜੀ ਰਵਾਇਤ ਵਿੱਚ ਇਸਤੋਂ ਬਿਲਕੁਲ ਵੱਖਰਾ ਹੈ

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਸੂਰੇਹ ਅਨ-ਨਿਸਾ, ਸੂਰੇਹ ਅਲ-ਬਕਰਹ ਅਤੇ ਸੂਰੇਹ ਅਲਆਰਾਫ਼ ਦੀਆਂ ਆਇਤਾਂ ਦੀ ਤਫ਼ਸੀਰ।

2) "ਕੀ ਇਹ ਲੋਕ ਫੇਰ ਤੋਂ ਜਹਾਲਤ ਦੇ ਫੈਸਲੇ ਚਾਹੁੰਦੇ ਹਨ" ਦੀ ਵਿਆਖਿਆ।

3) ਸ਼ਾਅਬੀ (ਰਹਿ) ਨੇ ਸੂਰੇਹ ਅਨ-ਨਿਸਾ ਦੀ ਆਇਤ ਨਾਜ਼ਿਲ ਹੋਣ ਦਾ ਕਾਰਨ ਦੱਸਿਆ।

4) ਸੱਚੇ ਤੇ ਝੂਠੇ ਇਮਾਨ ਦੀ ਵਿਆਖਿਆ।

5) ਹਜ਼ਰਤ ਉਮਰ (ਰਜ਼ੀ) ਦੀ ਮੁਨਾਫ਼ਿਕ ਨਾਲ ਵਾਪਰੀ ਘਟਨਾ।

6) ਕਿਸੇ ਨੂੰ ਉਦੋਂ ਤੱਕ ਇਮਾਨ ਹਾਸਿਲ ਨਹੀਂ ਹੁੰਦਾ ਜਦੋਂ ਤੱਕ ਉਸ ਦੀਆਂ ਇੱਛਾਵਾਂ ਹਜ਼ੂਰ (ﷺ) ਦੇ ਹੁਕਮਾਂ ਦੇ ਅਧੀਨ ਨਾ ਹੋ ਜਾਣ।

# 40.ਅੱਲਾਹ ਤਾਅਲਾ  ਦੇ ਅਸਮਾਂ (ਪਵਿੱਤਰ ਨਾਮਾਂ) ਅਤੇ ਸਿਫ਼ਾਤਾਂ (ਗੁਣਾਂ) ਦਾ ਇਨਕਾਰ ਕਰਨ ਵਾਲੇ ਦਾ ਹੁਕਮ

ਅੱਲਾਹ ਤਾਅਲਾ  ਸੂਰੇਹ ਅਲ-ਰਾਅਦ ਦੀ ਆਇਤ 30 ਵਿੱਚ ਫ਼ਰਮਾਉਂਦਾ ਹੈ:
ਭਾਵ “ਉਹ ਰਹਿਮਾਨ ਦਾ ਇਨਕਾਰ ਕਰਦੇ ਹਨ”।

ਹਜ਼ਰਤ ਅਲੀ (ਰਜ਼ੀ:) ਤੋਂ ਰਿਵਾਇਤ ਹੈ ਕਿ ਉਹ ਕਹਿੰਦੇ ਹਨ ਕਿ ਲੋਕਾਂ ਨੂੰ ਉਹ ਗੱਲਾਂ ਸੁਣਾਓ ਜਿਨ੍ਹਾਂ ਨੂੰ ਉਹ ਪਹਿਚਾਣ ਲੈਣ। ਕੀ ਤੁਸੀਂ ਇਹ ਚਾਹੁੰਦੇ ਹੋ ਕਿ ਅੱਲਾਹ ਤਾਅਲਾ ਅਤੇ ਉਸ ਦੇ ਰਸੂਲ (ﷺ) ਨੂੰ ਝੁਠਲਾਇਆ ਜਾਵੇ?
ਸਹੀ ਬੁਖ਼ਾਰੀ 127

ਹਜ਼ਰਤ ਇਬਨੇ ਅੱਬਾਸ (ਰਜ਼ੀ:) ਨੇ ਇੱਕ ਵਿਅਕਤੀ ਨੂੰ ਵੇਖਿਆ ਕਿ ਜਦੋਂ ਉਸ ਨੇ ਅੱਲਾਹ ਤਾਅਲਾ ਦੀਆਂ ਸਿਫ਼ਾਤਾਂ ਤੇ ਗੁਣਾ ਪ੍ਰਤੀ ਹਦੀਸ ਸੁਣੀ ਤਾਂ ਉਹ ਇਸ ਤਰ੍ਹਾਂ ਕਰਨ ਲੱਗ ਪਿਆ ਜਿਵੇਂ ਕਿ ਉਸਨੂੰ ਇਹ ਹਦੀਸ ਚੰਗੀ ਨਾ ਲੱਗੀ ਹੋਵੇ (ਅਤੇ ਉਸ ਨੇ ਇਸ ਦਾ ਇਨਕਾਰ ਕਰ ਦਿੱਤਾ)।
ਹਜ਼ਰਤ ਇਬਨੇ ਅੱਬਾਸ (ਰਜ਼ੀ:) ਬੋਲੇ ਕਿ ਲੋਕਾਂ ਦਾ ਡਰ ਵੀ ਅਜੀਬ ਹੈ ਕਿ ਸਪੱਸ਼ਟ ਆਇਤਾਂ ਸੁਣ ਕੇ ਉਹਨਾ ਉੱਤੇ ਡਰ ਛਾ ਜਾਂਦਾ ਹੈ ਅਤੇ ਮੁਤਾਸ਼ਾਬਿਹਾਤ (ਅ-ਸਪਸ਼ਟ ਤੇ ਗੁੰਝਲਦਾਰ) ਆਇਤਾਂ ਨੂੰ ਸੁਣ ਕੇ (ਅਤੇ ਉਹਨਾਂ ਦਾ ਇਨਕਾਰ ਕਰਕੇ) ਹਲਾਕ ਹੋ ਜਾਂਦੇ ਹਨ।
[ਇਸਨਾਦ ਸਹੀ (ਅਬਦੁਰ-ਰੱਜ਼ਾਕ: 423/11)
(ਇਬਨੇ ਅਬੀ ਆਸਿਮ "ਅਸ -ਸੁੰਨਹ", ਪ 212, ਹ: 485)
(ਵ ਸਹੀ ਅਲ-ਅਲਬਾਨੀ ਫੀ ਤੇਹਕੀਕ)]

ਜਦੋਂ ਕੁਰੈਸ਼ ਨੇ ਨਬੀ (ﷺ) ਨੂੰ ਰਹਿਮਾਨ ਦੀ ਚਰਚਾ ਕਰਦੇ ਸੁਣਿਆ ਤਾਂ ਉਹਨਾ ਨੇ ਆਪ (ﷺ) ਦੀ ਰਹਿਮਾਨ ਪ੍ਰਤੀ ਚਰਚਾ ਨੂੰ ਬੁਰਾ ਸਮਝਿਆ ਅਤੇ ਇਨਕਾਰ ਕੀਤਾ।

ਅੱਲਾਹ ਤਾਅਲਾ ਨੇ ਇਹਨਾਂ ਦੇ ਸੰਬੰਧ ਵਿੱਚ ਇਹ ਆਇਤ ਨਾਜ਼ਿਲ ਕੀਤੀ ਕਿ ਉਹ ਰਹਿਮਾਨ ਦਾ ਇਨਕਾਰ ਕਰਦੇ ਹਨ।
[ਆਇਤ ਦੇ ਇਸ ਸਬੱਬ ਏ ਨੁਜ਼ੂਲ ਦੀ ਰਵਾਇਤ ਦੀ ਸਨਦ ਜ਼ਈਫ਼ ਹੈ ਇਬਨੇ ਜਰੀਰ 10/531]

[ਇਸ ਬਾਰੇ ਹੋਰ ਜਾਣਕਾਰੀ ਲਈ ਇਹ 2 ਕਿਤਾਬਾਂ (ਤੌਹੀਦ ਅਸਮਾਂ ਵ ਸਿਫ਼ਾਤ ਕਿਸਤ 1 Download , ਤੌਹੀਦ ਸਿਫ਼ਾਤ ਏ ਬਾਰੀ ਤਾਅਲਾ ਕਿਸਤ 2) ਪੜ੍ਹੋ ਜੋ ਸੇਖ ਇਬਨੇ ਉਥੇਮੀਨ (ਰਹਿ) ਦੀ ਕਿਤਾਬ ਤੌਹੀਦ ਅਸਮਾਂ ਵ ਸਿਫ਼ਾਤ ਵਿੱਚੋਂ ਲਈਆਂ ਗਈਆਂ ਹਨ]

[ਅਤੇ ਅਕੀਦੇ ਦੀਆਂ ਕਿਤਾਬਾਂ ਵਿੱਚ ਇਹ ਮਾਮਲਾ ਚੰਗੀ ਤਰ੍ਹਾਂ ਸਪਸ਼ਟ ਹੋ ਜਾਂਦਾ ਹੈ
1.ਉਸੂਲ ਉਸ ਸੁੰਨਾਹ (ਰਾਜੀਐਨ) Download
2. ਅਕੀਦਾ ਇਮਾਮ ਹੁਮੈਦੀ Download
3. ਅਕੀਦਾ ਸਲਫ਼ ਵ ਅਸਹਾਬੁਲ ਹਦੀਸ (ਇਮਾਮ ਸਾਬੂਨੀ) (ਤਰਜਮਾ ਜਾਰੀ ਹੈ ਇਨਸ਼ਾਅੱਲ੍ਹਾ)
4.ਅਕੀਦਾ ਵਾਸਤੀਆ (ਇਬਨੇ ਤੈਮੀਆ)
5.ਰਿਸਾਲਾ ਨਿਜਾਤੀਆ) (ਤਰਜਮਾ ਜਾਰੀ ਹੈ ਇਨਸ਼ਾਅੱਲ੍ਹਾ)
]

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਸੂਰੇਹ ਅਲ-ਰਾਅਦ ਦੀ ਆਇਤ 30 ਦੀ ਤਫ਼ਸੀਰ।
2) ਅੱਲਾਹ ਤਾਅਲਾ ਦੇ ਕਿਸੇ ਨਾਂ ਜਾਂ ਕਿਸੇ ਸਿਫ਼ਤ ਦਾ ਇਨਕਾਰ ਕਰਨ ਨਾਲ ਇਮਾਨ ਨਹੀਂ ਰਹਿੰਦਾ।
3) ਸੁਨਣ ਵਾਲੇ ਦੀ ਅਕਲ ਅਨੁਸਾਰ ਹੀ ਗੱਲ-ਬਾਤ ਕਰਨੀ ਚਾਹੀਦੀ ਹੈ।
4) ਇਸ ਗੱਲ ਦੀ ਚਰਚਾ ਕਿ ਜੋ ਅੱਲਾਹ ਅਤੇ ਉਸ ਦੇ ਰਸੂਲ ((ﷺ))ਦੇ ਝੁਠਲਾਉਣ ਤੱਕ ਪਹੁੰਚਾ ਦਿੰਦੀ ਹੈ ਭਾਵੇਂ ਕਿ ਉਹ ਇਰਾਦੇ ਨਾਲ ਨਾ ਹੋਵੇ।

5) ਹਜ਼ਰਤ ਅਬਦੁੱਲਾਹ ਇਬਨੇ ਅੱਬਾਸ (ਰਜ਼ੀ:) ਦਾ ਫ਼ਰਮਾਨ ਕਿ ਜਿਹੜਾ ਵਿਅਕਤੀ ਇਹਨਾਂ ਵਿੱਚੋਂ ਕਿਸੇ ਦਾ ਇਨਕਾਰ ਕਰੇ ਤਾਂ ਉਹ ਉਸ ਨੂੰ ਹਲਾਕ ਕਰ ਦੇਵੇਗੀ।

# 41.ਅੱਲਾਹ ਤਆਲਾ  ਦੀਆਂ ਨਿਅਮਤਾਂ ਦਾ ਇਨਕਾਰ ਕੁਫ਼ਰ ਹੈ

ਸੂਰੇਹ ਅਨ-ਨਹਲ ਦੀ ਆਇਤ 83 ਵਿੱਚ ਅੱਲਾਹ ਤਆਲਾ  ਦਾ ਫ਼ਰਮਾਨ ਹੈ:
ਭਾਵ "ਉਹ ਅੱਲਾਹ ਤਆਲਾ ਦੀਆਂ ਨਿਅਮਤਾਂ ਨੂੰ ਪਹਿਚਾਣਦੇ ਹੋਏ ਵੀ ਉਹਨਾ ਦਾ ਇਨਕਾਰ ਕਰਦੇ ਹਨ ਅਤੇ ਇਹਨਾਂ ਵਿੱਚੋਂ ਅਕਸਰ ਅਜਿਹੇ ਹਨ ਜੋ (ਅੱਲਾਹ ਤਆਲਾ ਦੀਆਂ ਨਿਅਮਤਾਂ) ਦੀ ਨਾ ਸ਼ੁਕਰੀ ਕਰਦੇ ਹਨ "।

ਇਸ ਆਇਤ ਦੀ ਤਫ਼ਸੀਰ ਵਿੱਚ ਮੁਜਾਹਿਦ (ਰਹਿ:) ਆਖਦੇ ਹਨ ਕਿ ਮਨੁੱਖ ਦਾ ਇਹ ਕਹਿਣਾ ਕਿ ਇਹ ਮਾਲ ਤਾਂ ਮੈਨੂੰ ਆਪਣੇ ਪਿਤਾ ਤੋਂ ਵਿਰਾਸਤ ਵਿੱਚ ਮਿਲਿਆ ਹੈ, ਅੱਲਾਹ ਤਆਲਾ ਦੀਆਂ ਨਿਅਮਤਾਂ ਦਾ ਇਨਕਾਰ ਹੈ।
[ਇਸਨਾਦ ਸਹੀ ਤਫ਼ਸੀਰ ਇਬਨੇ ਜਰੀਰ 14 /325-326)

ਔਨ ਬਿਨ ਅਬਦੁੱਲਾਹ (ਰਹਿ:) ਕਹਿੰਦੇ ਹਨ ਕਿ ਲੋਕਾਂ ਦਾ ਇਹ ਕਹਿਣਾ ਕਿ ਜੇਕਰ ਫ਼ਲਾਂ ਨਾ ਹੁੰਦਾ ਤਾਂ ਅਜਿਹਾ ਹੁੰਦਾ, ਅੱਲਾਹ ਤਆਲਾ ਦੀਆਂ ਨਿਅਮਤਾਂ ਦਾ ਇਨਕਾਰ ਹੈ ।
ਇਸਨਾਦ ਜਈਫ਼ ਤਫ਼ਸੀਰ ਇਬਨੇ ਜਰੀਰ 14 /326

ਇਬਨੇ ਕੁਤੈਬਾ (ਰਹਿ:) ਦਾ ਕਹਿਣਾ ਹੈ ਕਿ ਲੋਕਾਂ ਦਾ ਇਹ ਕਹਿਣਾ ਇਹ ਚੀਜ  ਸਾਡੇ ਇਸ਼ਟਾਂ ਦੀ ਸਿਫਾਰਸ਼ਾਂ ਨਾਲ ਮਿਲੀ ਹੈ,ਵੀ ਇਸ ਆਇਤ ਵਿੱਚ ਦਾਖਿਲ ਹੈ
[ਤਫ਼ਸੀਰ ਗਰੀਬ ਅਲ ਕੁਰਆਨ ਇਬਨੇ ਕੁਤੈਬਾ ਅਨ-ਨਹਲ 83]

ਸ਼ੇਖ਼ ਉਲ ਇਸਲਾਮ ਇਮਾਮ ਇਬਨੇ ਤੈਮੀਆ (ਰਹਿ:) ਨੇ ਜ਼ੈਦ ਬਿਨ ਖ਼ਾਲਿਦ ਜੁਹਨੀ (ਰਹਿ:) ਦੀ ਇਸ ਹਦੀਸ ਮਗਰੋਂ ਜਿਸ ਵਿੱਚ ਅੱਲਾਹ ਤਆਲਾ ਦਾ ਇਹ ਫ਼ਰਮਾਨ ਹੈ ਕਿ ਅੱਜ ਸਵੇਰ ਮੇਰੇ ਬਹੁਤ ਸਾਰੇ ਬੰਦੇ ਮੋਮਿਨ ਅਤੇ ਕਾਫ਼ਿਰ ਹੋ ਗਏ।

ਇੰਜ ਕਿਹਾ ਕਿ ਅਜਿਹਾ ਹੁਕਮ ਕਿਤਾਬ ਤੇ ਸੁੰਨਤ ਵਿੱਚ ਬਹੁਤ ਜਿਆਦਾ ਆਇਆ ਹੈ।
ਅੱਲਾਹ ਤਾਅਲਾ ਉਹਨਾ ਲੋਕਾਂ ਦਾ ਰੱਦ (ਨਿੰਦਾ) ਕਰਦਾ ਹੈ ਜਿਹੜੇ ਉਸ ਦੇ ਇਨਾਮ ਅਤੇ ਉਸ ਦੀ ਰਹਿਮਤ ਦੀ ਨਿਸਬਤ ਕਿਸੇ ਦੂਜੇ ਨਾਲ ਜੋੜਦੇ ਹਨ ਅਤੇ ਉਸ ਦਾ ਸ਼ਰੀਕ ਠਹਿਰਾਉਂਦੇ ਹਨ।
ਕੁੱਝ ਅਸਲਾਫ਼ (ਬੀਤੇ ਹੋਏ ਨੇਕ ਲੋਕ) ਨੇ ਇਸ ਗੱਲ ਇਹ ਦੀ ਉਦਾਹਰਣ ਦਿੱਤੀ ਹੈ ਕਿ ਕੋਈ ਕਹੇ ਕਿ ਹਵਾ ਬਹੁਤ ਚੰਗੀ ਸੀ ਅਤੇ ਫਲਾਂ ਬਹੁਤ ਮਾਹਿਰ ਅਤੇ ਤਜਰਬੇ ਕਾਰ, ਅਕਲ ਵਾਲਾ ਹੈ । ਇਸੇ ਪ੍ਰਕਾਰ ਦੀਆਂ ਅਨੇਕਾਂ ਕਥਨੀਆਂ ਲੋਕਾਂ ਦੀ ਜ਼ੁਬਾਨਾਂ ਉੱਤੇ ਚੜ੍ਹੀਆਂ ਹੋਈਆਂ ਹਨ।
(ਅਲ ਫਤਾਵਾ 8/33)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਨਿਅਮਤਾਂ ਨੂੰ ਪਛਾਨਣਾ ਅਤੇ ਉਸ ਦੇ ਇਨਕਾਰ ਦਾ ਬਿਆਨ।
2) ਇਨਕਾਰ ਦੇ ਜਿੰਨੇ ਵੀ ਰੂਪ ਹਨ ਉਹ ਆਮ ਕਰਕੇ ਲੋਕਾਂ ਦੀਆਂ ਜ਼ੁਬਾਨਾਂ ਉੱਤੇ ਚੜ੍ਹੇ ਹੋਏ ਹਨ।
3) ਅਜਿਹੇ ਕਲਾਮ ਦਾ ਨਾਂ ਇਨਕਾਰ-ਏ-ਨਿਅਮਤ ਹੈ।
4) ਦਿਲ ਵਿੱਚ ਹਟ-ਧਰਮੀ ਦਾ ਹੋਣਾ।

## 42. ਸ਼ਿਰਕ ਦੀਆਂ ਕੁੱਝ ਖੁਫ਼ੀਆ ਕਿਸਮਾਂ

ਸੂਰੇਹ ਅਲ-ਬਕਰਹ ਦੀ ਆਇਤ 22 ਵਿੱਚ ਅੱਲਾਹ ਤਾਅਲਾ  ਦਾ ਫ਼ਰਮਾਨ ਹੈ:
ਭਾਵ "ਤੁਮੀਂ ਜਾਣਦੇ ਬੁੱਝਦੇ ਹੋਏ ਅੱਲਾਹ ਨਾਲ ਸ਼ਰੀਕ ਨਾ ਠਹਿਰਾਓ"।

ਹਜ਼ਰਤ ਇਬਨੇ ਅੱਬਾਸ (ਰਜ਼ੀ:) ਨੇ ਇਸ ਆਇਤ ਦੇ ਸੰਬੰਧ ਵਿੱਚ ਕਿਹਾ ਹੈ ਕਿ
ਅਨਦਾਦ ਤੋਂ ਮੁਰਾਦ ਸ਼ਿਰਕ ਹੈ, ਜਿਹੜਾ ਏਨਾ ਲੁੱਕਵਾਂ ਹੈ ਜਿਵੇਂ ਕੋਈ ਕਾਲੀ ਕੀੜੀ,
ਕਾਲੇ ਪੱਥਰ ਉੱਤੇ, ਕਾਲੀ ਰਾਤ ਵਿੱਚ ਚੱਲੇ
ਅਤੇ ਸ਼ਿਰਕ ਇਹ ਹੁੰਦਾ ਹੈ ਕਿ ਤੂੰ ਕਰੇ
ਅੱਲਾਹ ਤਾਅਲਾ ਦੀ ਕਸਮ ਅਤੇ ਤੁਹਾਡੀ ਜਾਨ ਦੀ ਕਸਮ ਜਾਂ ਇਹ ਕਹਿਣਾ
ਐ ਫ਼ਲਾਂ! ਮੇਰੀ ਜਾਨ ਦੀ ਕਸਮ ਜਾਂ ਇੰਜ ਕਹਿਣਾ ਕਿ
ਜੇ ਇਸ ਦੀ ਕੁੱਤੀ ਜਾਂ ਬੱਤਖ਼ ਨਾ ਹੁੰਦੀ ਤਾਂ ਸਾਡੇ ਘਰੇ ਚੋਰ ਆ ਜਾਂਦੇ ਅਤੇ ਜਾਂ ਇਹ
ਕਹਿਣਾ
ਕਿ ਜੋ ਅੱਲਾਹ ਚਾਹਵੇ ਅਤੇ ਜੋ ਤੁਸੀਂ ਚਾਹਵੋ ਅਤੇ ਜਾਂ ਇਹ ਕਹਿਣਾ
ਕਿ ਅੱਲਾਹ ਅਤੇ ਫ਼ਲਾਂ ਵਿਅਕਤੀ ਨਾ ਹੁੰਦਾ ਆਦਿ ।
ਕਿਉਂ ਜੋ ਇਹ ਸਾਰੀਆਂ ਗੱਲਾਂ ਅੱਲਾਹ ਦੇ ਸੰਗ ਸ਼ਰੀਕ ਠਹਿਰਾਉਣ ਦੀ ਪ੍ਰੀਭਾਸ਼ਾ
ਵਿੱਚ ਆਉਂਦੀਆਂ ਹਨ।

(ਇਸਨਾਦ ਜਈਫ਼)  (ਇਬਨੇ ਅਬੀ ਹਾਤਿਮ 1/62) (ਅੱਲਾਮਾ ਅਲਬਾਨੀ
ਨੇ ਜਈਫ਼ ਕਿਹਾ ਹੈ ਕਿਤਾਬ ਅਲ-ਇਮਾਨ ਅਬੀ ਉਬੈਦ, ਪੰਨਾ 87)

ਹਜ਼ਰਤ ਉਮਰ ਬਿਨ ਖ਼ਤਾਬ (ਰਜ਼ੀ:) ਕਹਿੰਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ
ਜਿਸ ਨੇ ਅੱਲਾਹ ਤੋਂ ਬਿਨ੍ਹਾਂ ਕਿਸੇ ਹੋਰ ਦੀ ਕਸਮ ਖਾਦੀ ਤਾਂ ਉਸ ਨੇ ਸ਼ਿਰਕ ਜਾਂ ਕੁਫ਼ਰ
ਕੀਤਾ।
(ਇਸਨਾਦ ਹਸਨ) (ਤਿਰਮਿਜ਼ੀ 1535 (ਹਸਨ) (ਸੁਨਨ ਅਬੂ ਦਾਊਦ 3251)
(ਸੇਖ ਅਲਬਾਨੀ ਇਰਵਾ ਉਲ ਗਲੀਲ 2561 (ਹਸਨ))

ਹਜ਼ਰਤ ਇਬਨੇ ਮਸਊਦ (ਰਜ਼ੀ:) ਨੇ ਫ਼ਰਮਾਇਆ ਕਿ ਮੇਰੇ ਨਜ਼ਦੀਕ ਗ਼ੈਰ ਅੱਲਾਹ ਦੀ ਸੱਚੀ ਕਸਮ ਖਾਣ ਨਾਲੋਂ ਅੱਲਾਹ ਦੀ ਝੂਠੀ ਕਸਮ ਖਾਣਾ ਵੱਧ ਚੰਗਾ ਹੈ।
[ਇਸਨਾਦ ਜਈਫ਼ ਮੁਸੰਨਫ਼ ਅਬਦੁਰ-ਰੱਜ਼ਾਕ 15929, ਤਬਰਾਨੀ ਅਲ-ਮੁਜਮ ਅਲ-ਕਬੀਰ, ਜਿਲਦ 9, ਪੰਨਾ 183, ਹ: 8902]

[ਨੋਟ- ਮੁਜਮ ਅਲ-ਕਬੀਰ ਅਤੇ  ਮੁਸੰਨਫ਼ ਅਬਦੁਰ-ਰੱਜ਼ਾਕ ਵਿਚ ਮੁਤਲਕਨ ਅਬਦੁੱਲਾ ਹੀ ਕਿਹਾ ਗਿਆ ਹੈ, ਬਲਕਿ ਮੁਸੰਨਫ਼ ਅਬਦੁਰ-ਰੱਜ਼ਾਕ ਵਿਚ ਇਬਨੇ ਮਸਊਦ ਵ ਇਬਨੇ ਉਮਰ ਕਿਹਾ ਗਿਆ ਹੈ। ਇਸ ਲਈ ਜੇ ਵਬਰਾ ਦੀ ਰਵਾਇਤ ਦਾ ਅਰਥ ਇਬਨੇ ਉਮਰ ਹੈ, ਤਾਂ ਰਵਾਇਤ ਬਿਲਕੁਲ ਸਹੀ ਹੋਵੇਗੀ, ਅਤੇ ਸਹੀ ਵੀ ਇਹ ਹੈ ਕਿ ਇਹ ਰਵਾਇਤ ਅਬਦੁੱਲਾ ਬਿਨ ਉਮਰ ਤੋਂ  ਹੈ, ਲਿਹਾਜਾ ਇਸਨਾਦ ਸਹੀ । ਦੇਖੋ ਤੰਬੀਹਾਤ ਅਲਾ ਤਖਰੀਜ ਕਿਤਾਬ ਅਤ-ਤੌਹੀਦ ਪ 34-38]

ਹਜ਼ਰਤ ਹੁਜ਼ੈਫ਼ਾ (ਰਜ਼ੀ:) ਨਬੀ (ﷺ) ਤੋਂ ਬਿਆਨ ਕਰਦੇ ਹਨ ਕਿ ਆਪ (ﷺ) ਨੇ ਫ਼ਰਮਾਇਆ ਕਿ ਜੋ ਅੱਲਾਹ ਚਾਹਵੇ ਅਤੇ ਜੋ ਫ਼ਲਾਂ ਚਾਹਵੇ ਇੰਜ ਨਾ ਕਹੋ, ਸਗੋਂ ਕਹੋ ਜੋ ਅੱਲਾਹ ਚਾਹਵੇ ਅਤੇ ਫੇਰ ਫ਼ਲਾਂ ਵਿਅਕਤੀ ਚਾਹਵੇ।

[(ਅਬੂ-ਦਾਊਦ 3980 ਸਨਦ ਮੁਨਕਤੇ,ਪਰ ਮਤਲਬ ਸਾਬਿਤ ਹੈ ਦੂਸਰੀ ਹਦੀਸ ਵਿੱਚ 1.(ਇਸਨਾਦ ਸਹੀ ਲੀ ਗੈਰਿਹੀ) (ਸੁਨਨ ਨਸਾਈ ਅਲ ਕੁਬਰਾ ਜ, ਪ 62, ਹ 10759)(ਮੁਸਨਦ ਅਹਿਮਦ 1839,2561,3247) (ਸੇਖ ਅਲਬਾਨੀ ਅਸ ਸਹੀਹਾ 139 (ਸਹੀ))
2. ਇਸਨਾਦ ਹਸਨ ਲੀ ਜਾਤੀਹੀ (ਸੁਨਨ ਇਬਨੇ ਮਾਜਾ 2118) (ਮੁਸਨਦ ਅਹਿਮਦ 20694) (ਸੇਖ ਅਲਬਾਨੀ ਅਸ ਸਹੀਹਾ 138 (ਸਹੀ)) ]

ਇਬਰਾਹੀਮ ਨਖ਼ਈ (ਰਹਿ:) ਦਾ ਕਥਨ ਹੈ ਕਿ ਇਹ ਨਾ ਕਹੋ ਕਿ ਮੈਂ ਅੱਲਾਹ ਤਾਅਲਾ ਦੀ ਅਤੇ ਤੇਰੀ ਪਨਾਹ ਚਾਹੁੰਦਾ ਹਾਂ ਸਗੋਂ ਇਹ ਕਹਿਣਾ ਜਾਇਜ਼ ਹੈ ਕਿ ਮੈਂ ਅੱਲਾਹ ਤਾਅਲਾ ਦੀ ਪਨਾਹ ਚਾਹੁੰਦਾ ਹਾਂ ਅਤੇ ਫੇਰ ਤੇਰੀ। ਇਹ ਵੀ ਕਹਿਣਾ ਠੀਕ ਨਹੀਂ ਹੈ ਕਿ ਜੇ ਅੱਲਾਹ ਅਤੇ ਫ਼ਲਾਂ ਨਾ ਹੁੰਦਾ

(ਸਨਦ ਮੁਨਕਤੇ ਮਾਅਨਾ ਸਹੀ ਇਬਨੇ ਅਬੀ ਦੁਨੀਆ ਹ 344, ਮੁਸੰਨਫ਼ ਅਬਦੁਰ-ਰੱਜ਼ਾਕ 11/ 19812)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਨਾ ਵਿਖਣ ਦੇ ਸੰਬੰਧ ਵਿੱਚ ਸੂਰੇਹ ਅਲ-ਬਕਰਹ ਆਇਤ ਦੀ ਤਫ਼ਸੀਰ।
2) ਸਹਾਬਾ-ਏ-ਕਰਾਮ ਵੱਡੇ ਸ਼ਿਰਕ ਦੀਆਂ ਆਇਤਾਂ ਨੂੰ ਛੋਟੇ ਸ਼ਿਰਕ
3) ਨਾਲ ਵੀ ਜੋੜਦੇ ਸਨ। ਅੱਲਾਹ ਤੋਂ ਛੁੱਟ ਕਿਸੇ ਹੋਰ ਦੇ ਨਾਂ ਦੀ ਕਸਮ ਖਾਣਾ ਸ਼ਿਰਕ ਹੈ।
4) ਗ਼ੈਰ-ਅੱਲਾਹ ਦੀ ਸੱਚੀ ਕਸਮ ਵੀ ਅੱਲਾਹ ਤਾਅਲਾ ਦੇ ਨਾਂ ਉੱਤੇ ਝੂਠੀ ਕਸਮ ਖਾਣ ਤੋਂ ਵੱਧ ਵੱਡਾ ਗੁਨਾਹ ਹੈ।

## 43. ਉਸ ਵਿਅਕਤੀ ਦਾ ਹੁਕਮ ਜਿਹੜਾ ਅੱਲਾਹ ਤਾਅਲਾ ਦੀ ਕਸਮ ਉੱਤੇ ਸੰਤੁਸ਼ਟ ਨਾ ਹੋਵੇ

ਹਜ਼ਰਤ ਇਬਨੇ ਉਮਰ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਆਪਣੇ ਬਜ਼ੁਰਗਾਂ ਦੀਆਂ ਕਸਮਾਂ ਨਾ ਖਾਓ। ਜਿਹੜਾ ਅੱਲਾਹ ਤਾਅਲਾ ਦੀ ਕਸਮ ਖਾਵੇ,ਉਹ ਸੱਚ ਬੋਲੇ ਅਤੇ ਜਿਸ ਦੇ ਲਈ ਅੱਲਾਹ ਦੀ ਕਸਮ ਖਾਦੀ ਜਾਵੇ ਉਸ ਨੂੰ ਰਾਜੀ ਹੋਣਾ ਚਾਹੀਦਾ ਹੈ ਅਤੇ ਜਿਹੜਾ ਰਾਜੀ ਨਹੀਂ ਹੁੰਦਾ ਤਾਂ ਉਸ ਦਾ ਅੱਲਾਹ ਨਾਲ ਕੋਈ ਸਬੰਧ ਨਹੀਂ।
(ਇਸਨਾਦ ਹਸਨ ਇਬਨੇ ਮਾਜਾ 2101, ਸੁਨਨ ਅਲ ਕੁਬਰਾ ਬੈਹਕੀ 20723,(ਸੇਖ ਅਲਬਾਨੀ ਇਰਵਾ ਉਲ ਗਲੀਲ 8/2698 (ਹਸਨ)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ: ਬਾਪ ਦਾਦੇ ਦੀ ਕਸਮ ਖਾਣਾ ਹਰਾਮ ਹੈ।

ਜਿਸ ਦੇ ਲਈ ਅੱਲਾਹ ਦੀ ਕਸਮ ਖਾਦੀ ਜਾਵੇ ਉਸ ਨੂੰ ਰਾਜੀ ਹੋਣਾ ਚਾਹੀਦਾ ਹੈ।

ਜਿਹੜਾ ਵਿਅਕਤੀ ਕਸਮ ਲੈਣ ਤੋਂ ਬਾਅਦ ਵੀ ਰਾਜ਼ੀ ਨਾ ਹੋਇਆ ਉਸ ਦੀ ਸਜ਼ਾ।

## 44. ਇਹ ਕਹਿਣਾ ਕਿ ਜੋ ਅੱਲਾਹ ਚਾਹਵੇ ਅਤੇ ਜੋ ਆਪ ਚਾਹਵੇਂ

ਹਜ਼ਰਤ ਕੁਤੈਲਾ (ਰਜ਼ੀ:) ਬਿਆਨ ਕਰਦੀਆਂ ਹਨ ਕਿ ਇੱਕ ਯਹੂਦੀ ਨੇ ਨਬੀ (ﷺ) ਦੇ ਕੋਲ ਆ ਕੇ ਕਿਹਾ ਕਿ ਤੁਸੀਂ ਲੋਕ ਸ਼ਿਰਕ ਕਰਦੇ ਹੋ ਕਿਓਂ ਜੋ ਤੁਸੀਂ ਇੰਜ ਕਹਿੰਦੇ ਹੋ ਕਿ ਜੋ ਅੱਲਾਹ ਚਾਹਵੇ ਅਤੇ ਤੁਸੀਂ ਚਾਹਵੋ ਅਤੇ ਕਹਿੰਦੇ ਹੋ ਕਾਅਬੇ ਦੀ ਕਸਮ। ਆਪ (ﷺ) ਨੇ ਸਹਾਬਾ ਨੂੰ ਹੁਕਮ ਦਿੱਤਾ ਕਿ ਜਦੋਂ ਉਹ ਕਸਮ ਖਾਣਾ ਚਾਹੁਣ ਤਾਂ ਕਾਅਬੇ ਦੀ ਥਾਂ ਰੱਬ-ਏ-ਕਾਅਬਾ ਦੀ ਕਸਮ ਖਾਣ ਅਤੇ ਇਹ ਕਹਿਣ ਕਿ ਜੋ ਅੱਲਾਹ ਤਾਅਲਾ ਚਾਹਵੇ ਫੇਰ ਜੋ ਤੁਸੀਂ (ਮੁਹੰਮਦ ਸੱਲ) ਚਾਹਵੋ।
(ਨਸਾਈ 3773, ਮੁਸਤਦਰਕ ਅਲ ਹਾਕਿਮ 4/294 (ਸਹੀ) ਮੁਵਾਫ਼ਕਤ (ਜਹਬੀ), (ਸੇਖ ਅਲਬਾਨੀ ਅਸ ਸਹੀਹਾ 136)

ਹਜ਼ਰਤ ਅਬਦੁੱਲਾਹ ਬਿਨ ਅੱਬਾਸ (ਰਜ਼ੀ:) ਤੋਂ ਇਹ ਵੀ ਰਿਵਾਇਤ ਹੈ ਕਿ ਇੱਕ ਵਿਅਕਤੀ ਨੇ ਨਬੀ (ﷺ) ਨੂੰ ਕਿਹਾ ਕਿ ਜੋ ਅੱਲਾਹ ਚਾਹਵੇ ਅਤੇ ਜੋ ਆਪ (ﷺ) ਚਾਹਵੇਂ। ਆਪ (ﷺ) ਨੇ ਫ਼ਰਮਾਇਆ, ਕੀ ਤੁਸੀਂ ਮੈਨੂੰ ਅੱਲਾਹ ਤਾਅਲਾ ਦਾ ਸ਼ਰੀਕ ਬਣਾ ਦਿੱਤਾ ? ਕੇਵਲ ਇਹ ਕਿਹਾ ਕਰੋ ਕਿ ਜੋ ਇਕੱਲਾ ਅੱਲਾਹ ਚਾਹਵੇ।
(ਇਸਨਾਦ ਸਹੀ ਲੀ ਗੈਰਿਹੀ) (ਸੁਨਨ ਨਸਾਈ ਅਲ ਕੁਬਰਾ 10759), (ਮੁਸਨਦ ਅਹਿਮਦ 1839,2561,3247), (ਸੇਖ ਅਲਬਾਨੀ ਅਸ ਸਹੀਹਾ 139 (ਸਹੀ))

ਹਜ਼ਰਤ ਆਇਸ਼ਾ (ਰਜ਼ੀ:) ਦੇ ਮਾਂ-ਜਾਈ ਭਰਾ ਹਜ਼ਰਤ ਤੁਫ਼ੈਲ (ਰਜ਼ੀ:) ਤੋਂ ਮਰਵੀ ਹੈ ਉਹ ਕਹਿੰਦੇ ਹਨ ਕਿ ਮੈ ਸੁਪਨੇ ਵਿੱਚ ਵੇਖਿਆ ਜਿਵੇਂ ਮੈਂ ਯਹੂਦੀਆਂ ਦੀ ਇੱਕ ਜਮਾਅਤ ਕੋਲ ਪਹੁੰਚਿਆ, ਮੈ ਕਿਹਾ ਤੁਸੀਂ ਚੰਗੇ ਲੋਕ ਹੋ, ਜੇ ਤੁਸੀਂ ਉਜ਼ੈਰ (ਅਲੈ:) ਨੂੰ ਅੱਲਾਹ ਦਾ ਪੁੱਤਰ ਨਾ ਕਹੋ। ਉਹ ਬੋਲੇ ਕਿ ਤੁਸੀਂ ਵੀ ਚੰਗੇ ਲੋਕ ਹੋ, ਜੇਕਰ ਇਹ ਨਾ ਕਹੋ ਕਿ ਜੇ ਅੱਲਾਹ ਤਾਅਲਾ ਅਤੇ ਮੁਹੰਮਦ (ﷺ) ਚਾਹੁਣ। ਫੇਰ ਮੇਰਾ ਲੰਘਣਾ ਇੱਕ ਈਸਾਈ ਜਮਾਅਤ ਪਰ ਹੋਇਆ, ਮੈ ਕਿਹਾ ਕਿ ਤੁਸੀਂ ਚੰਗੇ ਲੋਕ ਹੋ ਜੇ ਇਹ ਨਾ ਕਹੋ ਕਿ ਮਸੀਹ ਅੱਲਾਹ ਦਾ ਪੁੱਤਰ ਹੈ। ਉਹਨਾ ਨੇ ਕਿਹਾ ਕਿ ਤੁਸੀਂ ਵੀ ਚੰਗੇ ਹੋ, ਜੇ ਇਹ ਨਾ ਕਹੋ ਕਿ ਜੋ ਅੱਲਾਹ ਚਾਹਵੇ ਅਤੇ ਮੁਹੰਮਦ (ﷺ) ਚਾਹੁਣ। ਫੇਰ ਸਵੇਰੇ ਨੂੰ ਮੈ ਕੁੱਝ ਲੋਕਾਂ

ਨੂੰ ਦੱਸਿਆ, ਫੇਰ ਨਬੀ (ﷺ) ਕੋਲ ਆ ਕੇ ਇਸ ਦੀ ਖ਼ਬਰ ਦਿੱਤੀ। ਆਪ (ﷺ) ਨੇ ਫ਼ਰਮਾਇਆ ਕੀ ਕਿਸੇ ਹੋਰ ਨੂੰ ਵੀ ਦੱਸਿਆ ਹੈ? ਅਰਜ਼ ਕੀਤੀ ਜੀ ਹਾਂ, ਆਪ (ﷺ) ਖੜ੍ਹੇ ਹੋ ਗਏ ਅੱਲਾਹ ਤਆਲਾ ਦੀ ਹਮਦ ਵ ਸਨਾ ਬਿਆਨ ਕੀਤੀ, ਫੇਰ ਫ਼ਰਮਾਇਆ ਤੁਫ਼ੈਲ (ਰਜ਼ੀ:) ਨੇ ਇੱਕ ਸੁਪਨਾ ਵੇਖਿਆ ਹੈ ਜਿਹੜਾ ਤੁਹਾਡੇ ਵਿੱਚੋਂ ਕੁੱਝ ਨੂੰ ਦੱਸ ਵੀ ਦਿੱਤਾ ਗਿਆ ਹੈ, ਤੁਸੀਂ ਇੱਕ ਵਾਕ ਅਜਿਹਾ ਬੋਲਦੇ ਸੀ ਕਿ ਤੁਹਾਨੂੰ ਇਸ ਤੋਂ ਰੋਕਣ ਲਈ ਮੇਰੇ ਲਈ ਫਲਾਂ ਫਲਾਂ ਚੀਜ ਰੁਕਾਵਟ ਸੀ। ਤੁਸੀਂ ਅੱਗੇ ਤੋਂ ਇਹ “ਜੋ ਅੱਲਾਹ ਚਾਹਵੇ ਅਤੇ ਮੁਹੰਮਦ (ﷺ) ਚਾਹੁਣ” ਨਾ ਆਖੋ, ਸਗੋਂ ਇਹ ਕਿਹਾ ਕਰੋ ਕਿ “ਜੋ ਇਕੱਲਾ ਅੱਲਾਹ ਚਾਹਵੇ”।
ਇਸਨਾਦ ਹਸਨ ਲੀ ਜਾਤੀਹੀ (ਸੁਨਨ ਇਬਨੇ ਮਾਜਾ 2118) (ਮੁਸਨਦ ਅਹਿਮਦ 20694) (ਸੇਖ ਅਲਬਾਨੀ ਅਸ ਸਹੀਹਾ 138 (ਸਹੀ))

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਯਹੂਦੀਆਂ ਦਾ ਛੋਟੇ ਸ਼ਿਰਕ ਤੋਂ ਜਾਣੂ ਹੋਣਾ।
2) ਲੋੜ ਪੈਣ ‘ਤੇ ਮਨੁੱਖ ਨੂੰ ਸ਼ਿਰਕ ਤੋਂ ਜਾਣੂ ਕਰਵਾਉਣਾ।
3) ਆਪ (ﷺ) ਦਾ ਇਹ ਫ਼ਰਮਾਉਣਾ ਕਿ ਕੀ ਤੁਸੀਂ ਮੈਨੂੰ ਅੱਲਾਹ ਦਾ ਸ਼ਰੀਕ ਬਣਾ ਦਿੱਤਾ ਹੈ?।
4) ਇਹ ਵੱਡਾ ਸ਼ਿਰਕ ਨਹੀਂ ਕਿਉਂ ਜੋ ਆਪ (ﷺ) ਨੇ ਫ਼ਰਮਾਇਆ ਕਿ ਮੈਨੂੰ ਫ਼ਲਾਂ-ਫ਼ਲਾਂ ਚੀਜ਼ ਰੋਕਦੀ ਸੀ।
5) ਚੰਗਾ ਸੁਪਨਾ ਵਹੀ ਦੀ ਕਿਸਮਾਂ ਵਿੱਚੋਂ ਹੈ।
6) ਕੁੱਝ ਨੇਕ ਸੁਪਨਿਆਂ ਤੋਂ ਸ਼ਰਈ ਹੁਕਮਾਂ ਦੀ ਵਿਆਖਿਆ ਹੁੰਦੀ ਹੈ।

# 45. ਜ਼ਮਾਨੇ ਨੂੰ ਬੁਰਾ ਕਹਿਣਾ ਅੱਲਾਹ ਤਾਅਲਾ ਨੂੰ ਤਕਲੀਫ਼ ਦੇਣ ਦੇ ਬਰਾਬਰ ਹੈ

ਸੂਰੇਹ ਅਲ-ਜਾਸੀਆ ਦੀ ਆਇਤ 24 ਵਿੱਚ ਅੱਲਾਹ ਪਾਕਫ਼ਰਮਾਉਂਦਾ ਹੈ:
ਭਾਵ ਉਹ ਆਖਦੇ ਹਨ ਕਿ ਜਿੰਦਗੀ ਤਾਂ ਸਿਰਫ਼ ਦੁਨੀਆਂ ਦੀ ਹੀ ਜਿੰਦਗੀ ਹੈ ਅਸੀਂ ਇੱਥੇ ਹੀ ਮਰਦੇ ਹਾਂ ਅਤੇ ਜਿਆਉਂਦੇ ਹਾਂ, ਅਤੇ ਦਹਰ (ਜਮਾਨਾਂ,ਸਮਾਂ) ਹੀ ਸਾਨੂੰ ਮਾਰ ਦਿੰਦਾ ਹੈ ਅਤੇ ਉਹਨਾਂ ਨੂੰ ਹਕੀਕਤ ਦਾ ਕੁੱਝ ਵੀ ਇਲਮ ਨਹੀਂ ,ਬਸ ਮਹਿਜ ਗੁਮਾਨ (ਅਟਕਲ ਪੱਚੂ) ਤੋਂ ਹੀ ਕੰਮ ਲੈਂਦੇ ਹਨ"।

ਹਜ਼ਰਤ ਅਬੂ-ਹੁਰੈਰਾ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਅੱਲਾਹ ਤਾਅਲਾ ਦਾ ਫ਼ਰਮਾਨ ਹੈ ਕਿ ਆਦਮ ਦੀ ਸੰਤਾਨ ! ਦਹਰ (ਜ਼ਮਾਨੇ) ਨੂੰ ਗਾਲਾਂ ਕੱਢ ਕੇ ਮੈਨੂੰ ਤਕਲੀਫ਼ ਦਿੰਦੀ ਹੈ। ਕਿਉਂ ਜੋ ਮੈਂ ਹੀ ਦਹਰ (ਜ਼ਮਾਨੇ) (ਦਾ ਖਾਲਿਕ ਅਤੇ ਮਾਲਿਕ) ਹਾਂ, ਦਿਨ ਤੇ ਰਾਤ ਵਿੱਚ ਮੈਂ ਹੀ ਫੇਰ-ਬਦਲ ਕਰਦਾ ਹਾਂ। ਇੱਕ ਦੂਜੀ ਰਿਵਾਇਤ ਵਿੱਚ ਇਹ ਹੈ ਕਿ ਦਹਰ (ਜ਼ਮਾਨੇ) ਨੂੰ ਗਾਲਾਂ ਨਾ ਦਿਓ ਕਿਉਂ ਜੋ ਅੱਲਾਹ ਹੀ ਦਹਰ (ਜ਼ਮਾਨੇ) (ਦਾ ਖਾਲਿਕ ਅਤੇ ਮਾਲਿਕ) ਹੈ।
ਸਹੀ ਬੁਖ਼ਾਰੀ 7491,ਸਹੀ ਮੁਸਲਿਮ 2246

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਜ਼ਮਾਨੇ ਨੂੰ ਗਾਲਾਂ ਕੱਢਣ ਦੀ ਮਨਾਹੀ ਹੈ।
2) ਜ਼ਮਾਨੇ ਨੂੰ ਗਾਲਾਂ ਕਢਣੀਆਂ ਅਸਲ ਵਿੱਚ ਅੱਲਾਹ ਨੂੰ ਤਕਲੀਫ ਦੇਣਾ ਹੈ।

3) ਗਾਲਾਂ ਕੱਢਣ ਲਈ ਦਿਲ ਦੀ ਨੀਅੱਤ ਜ਼ਰੂਰੀ ਨਹੀਂ, ਸਗੋਂ ਕਦੇਕਦੇ ਬਿਨਾਂ ਇਰਾਦੇ ਵੀ ਗਾਲਾਂ ਕੱਢੀਆਂ ਜਾਂਦੀਆਂ ਹਨ।

## 46. ਸ਼ਹਿਨਸ਼ਾਹ, ਕਾਜ਼ੀ-ਉਲ-ਕਜ਼ਾ (ਮੁੱਖ ਨਿਆ-ਮੂਰਤੀ) ਵਰਗੀਆਂ ਉਪਾਧੀਆਂ ਬਾਰੇ ਕੀ ਹੁਕਮ ਹੈ ?

ਹਜ਼ਰਤ ਅਬੂ-ਹੁਰੈਰਾ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਅੱਲਾਹ ਤਾਅਲਾ ਦੇ ਨੇੜੇ ਸਭ ਤੋਂ ਵੱਧ ਘਟੀਆ (ਹਕੀਰ,ਤੁੱਛ) ਉਹ ਵਿਅਕਤੀ ਹੈ ਜਿਹੜਾ ਆਪਣੇ ਆਪ ਨੂੰ ਸ਼ਹਿਨਸ਼ਾਹ (ਬਾਦਸ਼ਾਹਾਂ ਦਾ ਬਾਦਸ਼ਾਹ) ਕਹਿਲਾਉਂਦਾ ਹੈ। ਦਰ ਹਕੀਕਤ ਅੱਲਾਹ ਤੋਂ ਛੁੱਟ ਕੋਈ ਸ਼ਹਿਨਸ਼ਾਹ (ਬਾਦਸ਼ਾਹਾਂ ਦਾ ਬਾਦਸ਼ਾਹ) ਨਹੀਂ।

ਸੁਫਿਆਨ ਸੌਰੀ (ਰਹਿ:) ਨੇ (ਬਾਦਸ਼ਾਹਾਂ ਦਾ ਬਾਦਸ਼ਾਹ) ਦਾ ਤਰਜੁਮਾ “ਸ਼ਾਂਹਾਂ ਦਾ ਸ਼ਾਹ” ਮਤਲਬ “ਸ਼ਹਿਨਸ਼ਾਹ” ਕੀਤਾ ਹੈ।
ਸਹੀ ਬੁਖ਼ਾਰੀ 6206,6205 ,ਸਹੀ ਮੁਸਲਿਮ 2143

ਇੱਕ ਹੋਰ ਹਦੀਸ ਵਿੱਚ ਹੈ ਕਿ ਕਿਆਮਤ ਦਿਹਾੜੇ ਅੱਲਾਹ ਦੇ ਨਜਦੀਕ ਸਭ ਤੋਂ ਵੱਧ ਮਗਜੂਬ (ਜਿਸਤੇ ਅੱਲ੍ਹਾ ਦਾ ਗਜਬ ਹੋਵੇ) ਅਤੇ ਬੜਾ ਖਬੀਸ (ਬਹੁਤ ਹੀ ਬੁਰਾ ਅਤੇ ਭੈੜਾ) ਇਨਸਾਨ ਉਹ ਹੋਵੇਗਾ (ਜੋ ਆਪਣੇ ਆਪ ਨੂੰ ਸ਼ਹਿਨਸ਼ਾਹ ਕਹਿਲਾਉਂਦਾ ਹੈ)।
ਸਹੀ ਮੁਸਲਿਮ 2143

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:
1) ਕਿਸੇ ਨੂੰ ਬਾਦਸ਼ਾਹਾਂ ਦਾ ਬਾਦਸ਼ਾਹ ਦੇ ਨਾਂ ਤੋਂ ਪੁਕਾਰਨ ਦੀ ਮਨਾਹੀ।
2) ਅਜਿਹੇ ਸ਼ਬਦਾਂ ਵਾਂਗ ਕਾਜ਼ੀ-ਉਲ-ਕਜ਼ਾ ਆਦਿ ਦਾ ਵੀ ਇਹੋ ਹੁਕਮ ਹੈ, ਜਿਵੇਂ ਕਿ ਹਜ਼ਰਤ ਸੁਫ਼ਯਾਨ (ਰਜ਼ੀ) ਨੇ ਕਿਹਾ।
3) ਇਸ ਥਾਂ ਅਤੇ ਦੂਜੀਆਂ ਸਾਰੀਆਂ ਥਾਵਾਂ ਉੱਤੇ ਜਿੱਥੇ ਇਸ ਪ੍ਰਕਾਰ ਦੀ ਸ਼ਿੱਦਤ (ਸਖ਼ਤੀ) ਵਰਤੀ ਗਈ ਹੈ, ਇਸ ਉੱਤੇ ਸੋਚ-ਵਿਚਾਰ ਜਦਕਿ ਦਿਲ ਤੋਂ ਉੱਕਾ ਹੀ ਉਸ ਦੇ ਅਰਥਾਂ ਤੋਂ ਇਹ ਭਾਵ ਨਹੀਂ।
4) ਇਹ ਵੀ ਸੋਚਣਾ ਚਾਹੀਦਾ ਹੈ ਕਿ ਵੱਡਿਆਈ ਤਾਂ ਕੇਵਲ ਅੱਲਾਹ ਤਾਅਲਾ ਲਈ ਹੀ ਵਿਸ਼ੇਸ਼ ਹੈ।

## 47.ਅੱਲਾਹ ਤਾਅਲਾ  ਦੇ ਨਾਵਾਂ ਦਾ ਸਤਿਕਾਰ ਅਤੇ ਕਿਸੇ ਵਿਅਕਤੀ ਦੇ ਨਾਂ ਨੂੰ ਇਸੇ ਕਾਰਨ ਤੋਂ ਬਦਲਣਾ

ਹਜ਼ਰਤ ਅਬੂ-ਸ਼ੁਰੈਹ (ਰਜ਼ੀ:) 'ਅਬੁਲ ਹਕਮ ਦੇ ਨਾਂ ਤੋਂ ਪ੍ਰਸਿੱਧ ਸੀ।
ਰਸੂਲ (ﷺ) ਨੇ ਫ਼ਰਮਾਇਆ ਕੇਵਲ ਅੱਲਾਹ ਹੀ 'ਹਕਮ' ਹੈ ਅਤੇ ਉਸੇ ਦਾ ਹੁਕਮ ਚਲਦਾ ਹੈ। ਉਹਨਾ ਕਿਹਾ, ਜਦੋਂ ਮੇਰੀ ਕੌਮ ਕਿਸੇ ਚੀਜ਼ ਪ੍ਰਤੀ ਮਤ-ਭੇਦ ਕਰਦੀ ਹੈ ਤਾਂ ਮੈਂ ਉਸ ਦਾ ਫ਼ੈਸਲਾ ਕਰਦਾ ਹਾਂ, ਦੋਵੇਂ ਧਿਰ ਇਸ ਉੱਤੇ ਰਾਜ਼ੀ ਹੋ ਜਾਂਦੇ ਹਨ। ਆਪ (ﷺ) ਨੇ ਫ਼ਰਮਾਇਆ ਕਿ ਕਿੰਨੀ ਚੰਗੀ ਗੱਲ ਹੈ।ਆਪ (ﷺ) ਨੇ ਪੁੱਛਿਆ ਕਿ ਕੀ ਤੇਰੀ ਕੋਈ ਸੰਤਾਨ ਹੈ? ਉਹਨਾ ਕਿਹਾ ਕਿ 'ਸ਼ੁਰੈਹ' 'ਮੁਸਲਿਮ' ਅਤੇ 'ਅਬਦੁੱਲਾਹ' ਨਾਂ ਦੇ ਪੁੱਤਰ ਹਨ। ਫ਼ਰਮਾਇਆ, ਇਹਨਾਂ ਵਿੱਚੋਂ ਸਭ ਤੋਂ ਵੱਡਾ ਕੌਣ ਹੈ? ਮੈ ਕਿਹਾ 'ਸ਼ੁਰੈਹ'। ਫ਼ਰਮਾਇਆ, ਫੇਰ ਤੁਸੀਂ 'ਅਬੂ-ਸ਼ੁਰੈਹ' ਹੈਂ।
(ਇਸਨਾਦ ਹਸਨ ਲੀ ਜਾਤੀਹੀ) (ਅਬੂ-ਦਾਊਦ 4955),(ਸੁਨਨ ਨਸਾਈ 5387)
[ਸੇਖ ਅਲਬਾਨੀ ਇਰਵਾ ਉਲ ਗਲੀਲ 2615 (ਸਹੀ)]

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:
1) ਅੱਲਾਹ ਤਾਅਲਾ ਦੇ ਨਾਵਾਂ ਅਤੇ ਉਸ ਦੀਆਂ ਸਿਫ਼ਤਾਂ ਦਾ ਸਤਿਕਾਰ, ਭਾਵੇਂ ਉਸ ਦੇ ਅਰਥਾਂ ਤੋਂ ਕੋਈਮਕਸਦ ਨਾ ਹੋਵੇ।
2) ਕਿਸੇ ਅਜਿਹੇ ਨਾਂ ਨੂੰ ਬਦਲਣਾ ਜਿਹੜਾ ਅੱਲਾਹ ਲਈ ਵਿਸ਼ੇਸ਼ ਹੋਵੇ।
3) ਵੱਡੇ ਪੁੱਤਰ ਦੇ ਨਾਂ ਤੋਂ ਕੁੱਨੀਅਤ ਰੱਖਣਾ।

# 48. ਉਸ ਵਿਅਕਤੀ ਲਈ ਹੁਕਮ ਜਿਹੜਾ ਅੱਲਾਹ ਤਾਅਲਾ, ਕੁਰਆਨ ਮਜੀਦ ਜਾਂ ਰਸੂਲ (ﷺ) ਦਾ ਮਖੌਲ ਉਡਾਵੇ।

ਅੱਲਾਹ ਤਾਅਲਾ ਸੂਰੇਹ ਤੌਬਾ ਦੀ ਆਇਤ 65 ਵਿੱਚ ਫ਼ਰਮਾਉਂਦਾ ਹੈ,
ਭਾਵ "ਜਦੋਂ ਉਹਨਾ ਨੂੰ ਪੁੱਛਿਆ ਜਾਂਦਾ ਹੈ ਤਾਂ ਝੱਟ ਆਖ ਦਿੰਦੇ ਹਨ ਕਿ ਅਸੀਂ ਤਾਂ ਆਪੋ ਵਿੱਚ ਹਾਸਾ ਮਖੌਲ ਤੇ ਦਿਲ ਲਗੀ ਕਰਦੇ ਸੀ, ਐ ਨਬੀ ਤੁਸੀਂ ਇਹਨਾਂ ਨੂੰ ਆਖ ਦਵੋ ਕਿ ਕੀ ਤੁਹਾਡੇ ਹਾਸਾ ਮਖੌਲ ਤੇ ਦਿਲ ਲਗੀ ਲਈ ਅੱਲਾਹ ਤਾਅਲਾ, ਉਸ ਦੀਆਂ ਆਇਤਾਂ (ਕੁਰਆਨ),ਅਤੇ ਉਸਦਾ ਰਸੂਲ ਹੀ ਰਹਿ ਗਏ ਹਨ"।

ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ:), ਹਜ਼ਰਤ ਮੁਹੰਮਦ ਬਿਨ ਕਾਅਬ (ਰਜ਼ੀ:), ਹਜ਼ਰਤ ਜ਼ੈਦ ਬਿਨ ਅਸਲਮ (ਰਜ਼ੀ:) ਅਤੇ ਹਜ਼ਰਤ ਕਤਾਦਾ (ਰਜ਼ੀ:) ਤੋਂ ਰਿਵਾਇਤ ਹੈ, ਇਹਨਾਂ ਸਭ ਦੀਆਂ ਹਦੀਸਾਂ ਆਪੋ ਵਿੱਚ ਮਿਲ ਗਈਆਂ ਹਨ:
ਕਿ ਇੱਕ ਮੁਨਾਫ਼ਿਕ ਨੇ ਤਬੂਕ ਦੀ ਜੰਗ ਵਿੱਚ ਕਿਹਾ ਕਿ
ਅਸੀਂ ਪੇਟ ਦੇ ਪੁਜਾਰੀ,
ਜੁਬਾਨ ਦੇ ਝੂਠੇ ਅਤੇ
ਜੰਗ ਦੇ ਮੈਦਾਨ ਵਿੱਚ ਸਭ ਤੋਂ ਜਿਆਦਾ ਡਰਪੋਕ ਇਹਨਾਂ ਇਲਮ ਵਾਲਿਆਂ ਤੋਂ ਵੱਧ ਕੋਈ ਨਹੀਂ ਵੇਖਿਆ।
ਇਸ ਤੋਂ ਉਸਦੀ ਮੁਰਾਦ ਨਬੀ (ﷺ) ਅਤੇ ਸਹਾਬਾ-ਏ-ਕਰਾਮ ਸੀ।
ਹਜ਼ਰਤ ਔਫ਼ ਬਿਨ ਮਾਲਿਕ (ਰਜ਼ੀ:) ਨੇ ਉਸ ਨੂੰ ਜਵਾਬ ਦਿੱਤਾ ਕਿ ਤੂੰ ਝੂਠਾ ਅਤੇ ਪੱਕਾ ਮੁਨਾਫ਼ਿਕ ਹੈ, ਮੈਂ ਹੁਣੇ ਨਬੀ (ﷺ) ਨੂੰ ਸਭ ਕੁੱਝ ਦੱਸਦਾ ਹਾਂ।
ਹਜ਼ਰਤ ਔਫ਼ (ਰਜ਼ੀ:) ਨਬੀ (ﷺ) ਨੂੰ ਦੱਸਣ ਲਈ ਗਏ ਪਰ ਇਸ ਤੋਂ ਪਹਿਲਾਂ ਵਹੀ ਨਾਜ਼ਿਲ ਹੋ ਚੁੱਕੀ ਸੀ। ਅਤੇ ਉਹ ਮੁਨਾਫਿਕ ਵਿਅਕਤੀ ਵੀ ਨਬੀ (ﷺ) ਕੋਲ ਆਇਆ ਅਤੇ ਜਦ ਤੱਕ ਨਬੀ (ﷺ) ਆਪਣੀ ਊਂਠਣੀ ਉੱਤੇ ਸਵਾਰ ਹੋ ਕੇ ਤੁਰ ਪਏ ਸੀ। ਉਹ ਬੋਲਿਆ ਐ ਰਸੂਲ (ﷺ) ਅਸੀਂ ਲੋਕ ਤਾਂ ਆਪੋ ਵਿੱਚ ਦਿਲ ਲਗੀ ਅਤੇ ਸਵਾਰਾਂ ਨੂੰ

ਖੁਸ਼ ਕਰਨ ਲਈ ਆਪੋ ਵਿੱਚ ਗੱਪਾਂ ਲੜਾ ਰਹੇ ਸੀ, ਤਾਂ ਕਿ ਸਫ਼ਰ ਨੂੰ ਅਸਾਨੀ ਨਾਲ ਤੈਅ ਕਰ ਲਈਏ।
ਹਜ਼ਰਤ ਅਬਦੁੱਲਾਹ ਬਿਨ ਉਮਰ (ਰਜ਼ੀ:) ਕਹਿੰਦੇ ਹਨ ਕਿ ਉਹ ਮੰਜਰ ਹੁਣ ਵੀ ਮੇਰੀਆਂ ਅੱਖਾਂ ਦੇ ਸਾਹਮਣੇ ਹੈ ,ਕਿ ਉਸ ਨੇ ਆਪ (ﷺ) ਦੀ ਉੂੰਠਣੀ ਦੀ ਰੱਸੀ ਨੂੰ ਫੜਿਆ ਹੋਇਆ ਹੈ ਅਤੇ ਪੱਥਰ ਉਸ ਦੇ ਪੈਰਾਂ ਨੂੰ (ਰਸਤੇ ਤੋਂ) ਪਰਾਂ ਕਰ ਰਹੇ ਹਨ,ਅਤੇ ਉਹ ਆਖਦਾ ਜਾ ਰਿਹਾ ਸੀ, ਕਿ ਬੇ-ਸ਼ੱਕ ਅਸੀਂ ਹਾਸਾ ਮਖੌਲ ਕਰ ਰਹੇ ਸੀ।
ਤਾਂ ਆਪ (ﷺ) ਨੇ ਇਹ ਆਇਤ ਪੜ੍ਹੀ (9:65-66) ਕਿ ਕੀ ਤੁਸੀਂ ਅੱਲਾਹ ਤਾਅਲਾ ਨਾਲ ਉਸ ਦੀਆਂ ਆਇਤਾਂ ਅਤੇ ਉਸ ਦੇ ਰਸੂਲ (ﷺ) ਨਾਲ ਹਾਸਾ ਮਖੌਲ ਕਰਦੇ ਹੋ ? ਤੁਸੀਂ ਇਮਾਨ ਲਿਆਉਣ ਤੋਂ ਬਾਅਦ (ਇਹ ਗੱਲ ਆਖ ਕੇ) ਕੁਫ਼ਰ ਕੀਤਾ
ਤਾਂ ਫਿਰ ਆਪ (ﷺ) ਨਾ ਤਾਂ ਉਸ ਵੱਲ ਕੋਈ ਧਿਆਨ ਦੇ ਰਹੇ ਸੀ ਅਤੇ ਨਾ ਹੀ ਉਸ ਨਾਲ ਕੁੱਝ ਹੋਰ ਬੋਲ ਰਹੇ ਸੀ।
[ਸਨਦ ਇਬਨੇ ਉਮਰ ਹਸਨ (ਤਫ਼ਸੀਰ ਤਬਰੀ ਜ 14, ਪ 333,ਹ 1691,ਇਬਨੇ ਅਬੀ ਹਾਤਿਮ 6/1829-1830, ਅਤੇ ਦੂਜੀਆਂ ਸਨਦਾਂ ਤੋਂ ਜਈਫ਼)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਸਭ ਤੋਂ ਮੁੱਖ ਗੱਲ ਇਹ ਹੈ ਕਿ ਜਿਹੜਾ ਦੀਨੀ ਮਾਮਲਿਆਂ ਵਿੱਚ ਹਾਸਾ ਮਖੌਲ ਕਰੇ ਉਹ ਕਾਫ਼ਿਰ ਹੈ।
2) ਸੂਰੇਹ ਤੌਬਾ ਦੀ ਆਇਤ ਦੀ ਰੋਸ਼ਨੀ ਵਿੱਚ ਜੋ ਵੀ ਅਜਿਹਾ ਕਰੇਗਾ ਉਹ ਕਾਫ਼ਿਰ ਹੈ।
3) ਚੁਗ਼ਲੀ ਕਰਨ ਵਿੱਚ ਤੇ ਅੱਲਾਹ ਅਤੇ ਰਸੂਲ (ﷺ)ਦੀ ਨਸੀਹਤ ਕਰਨ ਵਿੱਚ ਅੰਤਰ ਹੈ।
4) ਉਹ ਮੁਆਫ਼ੀ ਜਿਸ ਨੂੰ ਅੱਲਾਹ ਪਸੰਦ ਕਰਦਾ ਹੈ ਇਸ ਵਿੱਚ ਅਤੇ ਅੱਲਾਹ ਦੇ ਦੁਸ਼ਮਨਾ ਨਾਲ ਕਰੜ੍ਹਾਈ ਨਾਲ ਪੇਸ਼ ਆਉਣ ਵਿੱਚ ਫ਼ਰਕ ਹੈ।
5) ਕੁੱਝ ਬਹਾਨੇ ਅਜਿਹੇ ਵੀ ਹੁੰਦੇ ਹਨ ਜਿਹਨਾਂ ਨੂੰ ਕਬੂਲ ਨਹੀਂ ਕੀਤਾ ਜਾ ਸਕਦਾ।

# 49.ਅਲਾਹ ਤਾਅਲਾ ਦੀਆਂ ਨੇਅਮਤਾਂ ਦੀ ਨਾ-ਸ਼ੁਕਰੀ ਅਤੇ ਤਕੱਬੁਰ (ਘਮੰਡ) ਬਹੁਤ ਬੜਾ ਗੁਨਾਹ ਹੈ

ਅੱਲਾਹ ਪਾਕ ਸੂਰੇਹ ਫੁਸੀਲਤ ਦੀ ਆਇਤ 50 ਵਿੱਚ ਫ਼ਰਮਾਉਂਦਾ ਹੈ:
ਭਾਵ "ਅਤੇ ਅਗਰ ਤਕਲੀਫ ਪਹੁੰਚਣ ਤੋਂ ਬਾਅਦ ਅਸੀਂ ਉਸਨੂੰ ਨੂੰ ਆਪਣੀ ਰਹਿਮਤ ਦਾ ਸਵਾਦ ਚਖਾਉਂਦੇ ਹਾ ਤਾਂ ਆਖਦਾ ਹੈ ਕਿ ਇਹ ਤਾਂ ਮੇਰਾ ਹੱਕ ਸੀ ਅਤੇ ਮੈਂ ਨਹੀਂ ਸਮਝਦਾ ਕਿ (ਕਦੇ) ਕਿਆਮਤ (ਵੀ) ਆਵੇਗੀ,ਅਤੇ ਅਗਰ ਮੈਂ ਸੱਚ ਮੁੱਚ ਹੀ ਆਪਣੇ ਰੱਬ ਦੀ ਤਰਫ ਵਾਪਸ ਗਿਆ ਤਾਂ ਮੇਰੇ ਲਈ ਉੱਥੇ ਵੀ ਖੁਸ਼ਹਾਲੀ ਹੋਵੇਗੀ,ਬਸ ਕੁਫ਼ਰ ਕਰਨ ਵਾਲਿਆਂ ਨੂੰ ਅਸੀਂ ਜਰੂਰ ਹੀ ਦੱਸਾਂਗੇ ਕਿ ਉਹ ਕੀ ਕੰਮ ਕਰਦੇ ਰਹੇ ਹਨ ,ਅਤੇ ਉਹਨਾਂ ਨੂੰ ਅਸੀਂ ਸਖ਼ਤ ਅਜਾਬ ਨਾਲ ਦੋ ਚਾਰ ਕਰਾਂਗੇ"।

ਮੁਜਾਹਿਦ (ਰਹਿ:) ਦਾ ਕਹਿਣਾ ਹੈ ਕਿ ਇਸ ਤੋਂ ਭਾਵ ਇਹ ਹੈ ਕਿ ਇਹ ਮਾਲ ਤਾਂ ਮੇਰੀ ਮਿਹਨਤ ਨਾਲ ਮਿਲਿਆ ਹੈ ਅਤੇ ਮੈਂ ਇਸ ਦਾ ਹੱਕਦਾਰ ਹਾਂ।
ਇਸਨਾਦ ਸਹੀ (ਤਫ਼ਸੀਰ ਤਬਰੀ ਜ 21, ਪ 491 )

ਹਜ਼ਰਤ ਇਬਨੇ ਅੱਬਾਸ (ਰਜ਼ੀ:) ਨੇ ਇਸ ਆਇਤ ਦੀ ਵਿਆਖਿਆ ਵਿੱਚ ਕਿਹਾ ਕਿ ਇਸਤੋਂ ਭਾਵ ਇਹ ਹੈ ਕਿ ਇਹ ਮਾਲ ਤਾਂ ਹੈ ਹੀ ਮੇਰਾ
(ਤਫ਼ਸੀਰ ਕੁਰਤੁਬੀ ਜ 15, ਪ 373 ਸੁਰਾਹ 41:51)

ਅਤੇ ਅੱਲਾਹ ਤਾਅਲਾ ਦੇ ਫ਼ਰਮਾਨ
"ਕਾਰੂਨ ਕਹਿਣ ਲੱਗਾ ਕਿ ਇਹ ਸਭ ਕੁੱਝ ਮੈਨੂੰ ਮੇਰੀ ਅਕਲ ਤੇ ਸੂਝ-ਬੂਝ ਕਾਰਨ ਮਿਲਿਆ ਹੈ।
ਦੀ ਤਫ਼ਸੀਰ ਵਿੱਚ ਹਜ਼ਰਤ ਕਤਾਦਾ (ਰਹਿ:) ਨੇ ਕਿਹਾ ਕਿ ਇਹ ਮਾਲ ਮੈਨੂੰ ਮੇਰੇ ਇਸ ਗਿਆਨ ਕਾਰਨ ਮਿਲਿਆ ਹੈ। ਮੈਂ ਇਸ ਦਾ ਯੋਗ ਹਾਂ ਅਤੇ ਕਮਾਈ ਦੇ ਸੰਬੰਧ ਵਿੱਚ ਮੈਨੂੰ ਤਜਰਬੇ ਹਨ ਇਸ ਲਈ ਮਿਲਿਆ ਹੈ।

ਇਸਨਾਦ ਸਹੀ (ਤਫ਼ਸੀਰ ਤਬਰੀ ਜ 19, ਪ 626 ਸੁਰਾਹ 28:78)
(ਤਫ਼ਸੀਰ ਕੁਰਤੁਬੀ ਜ 15, ਪ 266, ਸੁਰਾਹ 39:49)

ਕੁੱਝ ਵਿਦਵਾਨਾਂ ਨੇ ਇਹ ਅਨੁਵਾਦ ਕੀਤਾ ਹੈ ਕਿ ਮੈਨੂੰ ਇਹ ਮਾਲ ਇਸ ਲਈ ਮਿਲਿਆ ਹੈ ਕਿ ਮੈਂ ਅੱਲਾਹ ਤਾਅਲਾ ਦੀ ਨਿਗਾਹ ਵਿੱਚ ਇਸ ਦੇ ਯੋਗ ਹਾਂ। ਅਤੇ ਮੁਜਾਹਿਦ (ਰਹਿ:) ਦੇ ਕਥਨ ਦਾ ਅਰਥ ਇਹ ਹੈ ਕਿ ਇਹ ਮਾਲ ਮੈਨੂੰ ਮੇਰੀ ਬਜ਼ੁਰਗੀ ਅਤੇ ਸਰਫ਼ ਕਾਰਣ ਮਿਲਿਆ ਹੈ।
(ਤਫ਼ਸੀਰ ਇਬਨੇ ਅਬੀ ਹਾਤਿਮ 9/3012 ਸੁਰਾਹ 28:78)

ਹਜ਼ਰਤ ਅਬੂ ਹੁਰੈਰਾ (ਰਜ਼ੀ:) ਤੋਂ ਰਿਵਾਇਤ ਹੈ ਕਿ ਉਹਨਾ ਨੇ ਨਬੀ (ﷺ) ਨੂੰ ਫ਼ਰਮਾਉਂਦੇ ਸੁਣਿਆ ਕਿ ਬਨੀ ਇਸਰਈਲ ਵਿੱਚ ਤਿੰਨ ਆਦਮੀ ਸਨ ,
ਇੱਕ ਕੋੜੀ
ਇੱਕ ਗੰਜਾ ਅਤੇ
ਇੱਕ ਅੰਨਾ
ਅੱਲਾਹ ਤਾਅਲਾ ਨੇ ਉਹਨਾ ਦੀ ਅਜ਼ਮਾਇਸ਼ ਕਰਨੀ ਚਾਹੀ ਅਤੇ ਉਹਨਾ ਵੱਲ ਇੱਕ ਫ਼ਰਿਸ਼ਤਾ ਭੇਜਿਆ।

1. ਉਹ ਫਰਿਸ਼ਤਾ ਕੋੜ੍ਹੀ ਕੋਲ ਆਇਆ ਅਤੇ ਬੋਲਿਆ, ਤੈਨੂੰ ਸਭ ਤੋਂ ਜ਼ਿਆਦਾ ਕੀ ਪਸੰਦ ਹੈ? ਉਸ ਨੇ ਕਿਹਾ ਕਿ ਸੋਹਣਾ ਰੰਗ ਰੂਪ ਅਤੇ ਚੰਗੀ ਖਲੜ੍ਹੀ ਅਤੇ ਮੈਥੋਂ ਇਹ ਬੀਮਾਰੀ ਦੂਰ ਹੋ ਜਾਵੇ ਜਿਸ ਕਾਰਨ ਲੋਕੀ ਮੈਥੋਂ ਨਫ਼ਰਤ ਕਰਦੇ ਹਨ। ਉਸ ਉੱਤੇ ਫਰਿਸ਼ਤੇ ਨੇ ਹੱਥ ਫੇਰਿਆ ਅਤੇ ਉਸ ਦੀ ਬੀਮਾਰੀ ਦੂਰ ਹੋ ਗਈ। ਉਸ ਨੂੰ ਸੋਹਣਾ ਰੰਗ ਅਤੇ ਵਧੀਆ ਖਲੜ੍ਹੀ ਬਖ਼ਸ਼ ਦਿੱਤੀ ਗਈ। ਫ਼ਰਿਸ਼ਤੇ ਨੇ ਫੇਰ ਪੁੱਛਿਆ ਕਿ ਤੈਨੂੰ ਕਿਹੜਾ ਮਾਲ ਜ਼ਿਆਦਾ ਪਸੰਦ ਹੈ? ਉਸਨੇ ਆਖਿਆ ਕਿ ਊਂਠ ਜਾਂ ਗਊ ਪਸੰਦ ਹੈ। (ਰਾਵੀ ਇਸਹਾਕ ਦਾ ਸ਼ੱਕ ਹੈ) ,ਅਤੇ ਉਸ ਨੂੰ ਗਰਭਵਤੀ ਊਂਠਣੀ ਦਿੱਤੀ ਗਈ ਅਤੇ ਫਰਿਸ਼ਤੇ ਨੇ ਕਿਹਾ ਕਿ ਅੱਲਾਹ ਤੈਨੂੰ ਇਸ ਵਿੱਚ ਬਰਕਤ ਦੇਵੇ। ਫੇਰ

2. ਉਹ ਫਰਿਸ਼ਤਾ ਗੰਜੇ ਕੋਲ ਆਇਆ ਅਤੇ ਪੁੱਛਿਆ ਕਿ ਤੈਨੂੰ ਕਿਹੜੀ ਚੀਜ਼ ਪਸੰਦ ਹੈ। ਉਹ ਬੋਲਿਆ ਸੋਹਣੇ ਵਾਲ ਅਤੇ ਮੈਥੋਂ ਇਹ ਬੀਮਾਰੀ ਦੂਰ ਹੋ ਜਾਵੇ ਜਿਸ ਕਾਰਨ ਲੋਕ ਮੈਥੋਂ ਨਫਰਤ ਕਰਦੇ ਹਨ। ਫਰਿਸ਼ਤੇ ਨੇ ਹੱਥ ਫੇਰਿਆ ਅਤੇ ਉਸ ਦੀ ਬੀਮਾਰੀ ਦੂਰ ਹੋ ਗਈ, ਉਸ ਨੂੰ ਸੋਹਣੇ ਵਾਲ ਬਖ਼ਸ਼ ਦਿੱਤੇ। ਫੇਰ ਪੁੱਛਿਆ ਕਿ ਤੈਨੂੰ ਕਿਹੜਾ ਮਾਲ ਜ਼ਿਆਦਾ ਪਸੰਦ ਹੈ? ਉਸਨੇ ਆਖਿਆ ਉੂਠ ਜਾਂ ਗਊ ਪਸੰਦ ਹੈ। ਅਤੇ ਉਸ ਨੂੰ ਗਰਭਵਤੀ ਗਊ ਦਿੱਤੀ ਗਈ ਅਤੇ ਫਰਿਸ਼ਤੇ ਨੇ ਕਿਹਾ ਕਿ ਅੱਲਾਹ ਤੈਨੂੰ ਇਸ ਵਿੱਚ ਬਰਕਤ ਦੇਵੇ। ਉਸ ਮਗਰੋਂ

3. ਉਹ ਫਰਿਸ਼ਤਾ ਅੰਨੇ ਕੋਲ ਆਇਆ ਅਤੇ ਉਸ ਨੂੰ ਪੁੱਛਿਆ ਕਿ ਤੈਨੂੰ ਕਿਹੜੀ ਚੀਜ਼ ਸਭ ਤੋਂ ਵੱਧ ਪਸੰਦ ਹੈ? ਉਸ ਨੇ ਕਿਹਾ ਅੱਲਾਹ ਤਾਅਲਾ ਮੈਨੂੰ ਸੁਜਾਖਾ ਕਰ ਦੇਵੇ ਤਾਂ ਜੋ ਮੈਂ ਲੋਕਾਂ ਨੂੰ ਵੇਖ ਸਕਾਂ। ਉਸ ਦੀਆਂ ਅੱਖਾਂ ਉੱਤੇ ਹੱਥ ਫੇਰਿਆ। ਅੱਲਾਹ ਤਾਅਲਾ ਨੇ ਉਸ ਦੀਆਂ ਅੱਖਾਂ ਦੀ ਰੋਸ਼ਨੀ ਵਾਪਿਸ ਕਰ ਦਿੱਤੀ।
ਫੇਰ ਪੁੱਛਿਆ ਕਿ ਤੈਨੂੰ ਕਿਹੜਾ ਮਾਲ ਜ਼ਿਆਦਾ ਪਸੰਦ ਹੈ? ਬੋਲਿਆ ਕਿ ਮੈਨੂੰ ਬੱਕਰੀ ਪਸੰਦ ਹੈ। ਉਸ ਨੂੰ ਗਰਭਵਤੀ ਬੱਕਰੀ ਦੇ ਦਿੱਤੀ ਗਈ।
ਕੁੱਝ ਸਮੇਂ ਮਗਰੋਂ ਉਹਨਾ ਸਭ ਜਾਨਵਰਾਂ ਨੇ ਬਹੁਤ ਬੱਚੇ ਦਿੱਤੇ ਕਿ ਉਹਨਾਂ ਵਿੱਚੋਂ ਇੱਕ ਦਾ ਮੈਦਾਨ ਉੂਠਾਂ ਨਾਲ, ਇੱਕ ਦਾ ਮੈਦਾਨ ਗਊਆਂ ਨਾਲ ਅਤੇ ਇੱਕ ਦਾ ਮੈਦਾਨ ਬੱਕਰੀਆਂ ਨਾਲ ਭਰ ਗਿਆ, ਫੇਰ

1.ਉਹੀਓ ਫ਼ਰਿਸ਼ਤਾ ਕੋੜੀ ਕੋਲ ਉਸ ਦੀ ਪਹਿਲੀ ਸ਼ਕਲ ਵਿੱਚ ਆਇਆ ਅਤੇ ਕਿਹਾ ਕਿ ਮੈਂ ਇੱਕ ਮਿਸਕੀਨ-ਗਰੀਬ ਵਿਅਕਤੀ ਹਾਂ, ਮੇਰੀ ਸਾਰੀ ਸਫ਼ਰ ਸਮੱਗਰੀ ਖ਼ਤਮ ਹੋ ਚੁੱਕੀ ਹੈ, ਅੱਜ ਮੈਂ ਆਪਣੇ ਦੇਸ਼ ਅੱਲਾਹ ਦੀ ਮਦਦ ਜਾਂ ਫਿਰ ਤੇਰੇ ਸਾਥ ਤੋਂ ਬਿਨਾਂ ਨਹੀਂ ਪਹੁੰਚ ਸਕਦਾ, ਜਿਸ ਅੱਲ੍ਹਾ ਨੇ ਤੈਨੂੰ ਖ਼ੂਬਸੂਰਤ ਰੰਗ, ਖਲੜ੍ਹੀ ਅਤੇ ਇਸ ਕਦਰ ਬਹੁਤ ਜਿਆਦਾ ਮਾਲ ਦਿੱਤਾ ਹੈ, ਉਸਦੇ ਨਾਮ ਤੇ ਇੱਕ ਉੂਠ ਮੰਗਦਾ ਹਾਂ। ਜਿਸ ਉੱਤੇ ਬੈਠ ਕੇ ਮੈਂ ਆਪਣੇ ਦੇਸ਼ ਪਹੁੰਚ ਸਕਾਂ। ਉਸ ਨੇ ਕਿਹਾ ਕਿ ਮੇਰੀਆਂ ਤਾਂ ਆਪਣੀਆਂ ਹੀ ਬਹੁਤ ਲੋੜਾਂ ਹਨ।(ਇਸ ਲਈ ਮੈਂ ਤੈਨੂੰ ਉੂਠ ਨਹੀਂ ਦੇ ਸਕਦਾ), ਉਹ (ਫ਼ਰਿਸ਼ਤਾ) ਬੋਲਿਆ ਮੈਂ ਤੈਨੂੰ ਪਹਿਚਾਣਦਾ ਹਾਂ ਕੀ ਤੂੰ ਕੋੜ੍ਹੀ ਨਹੀਂ ਸੀ? ਲੋਕੀ ਤੈਥੋਂ ਨਫ਼ਰਤ ਕਰਦੇ ਸਨ, ਅਤੇ ਤੂੰ ਬਹੁਤ ਹੀ ਗਰੀਬ ਸੀ, ਫੇਰ ਅੱਲਾਹ ਤਾਅਲਾ ਨੇ ਤੈਨੂੰ ਮਾਲ ਬਖ਼ਸ਼ਿਆ। ਤਾਂ ਉਹ

ਕਹਿਣਾ ਲੱਗਾ ਕਿ ਇਹ ਮਾਲ ਤਾਂ ਮੈਨੂੰ ਆਪਣੇ ਬਾਪ-ਦਾਦਿਆਂ ਦੀ ਵਿਰਾਸਤ ਵਿੱਚੋਂ ਮਿਲਿਆ ਹੈ। ਉਸ (ਫ਼ਰਿਸ਼ਤੇ) ਨੇ ਕਿਹਾ ਕਿ ਜੇਕਰ ਤੂੰ ਝੂਠਾ ਹੈ ਤਾਂ ਅੱਲਾਹ ਤਾਅਲਾ ਤੈਨੂੰ ਮੁੜ ਐਵੇਂ ਹੀ ਕਰ ਦੇਵੇ ਜਿਵੇਂ ਤੂੰ ਪਹਿਲਾਂ ਸੀ।

2. ਫੇਰ ਉਹ (ਫ਼ਰਿਸ਼ਤਾ) ਗੰਜੇ ਕੋਲ ਉਸੇ ਪਹਿਲੀ ਸ਼ਕਲ ਵਿੱਚ ਆਇਆ। ਉਸ ਨੂੰ ਵੀ ਉਹੀਓ ਕੁੱਝ ਕਿਹਾ ਜੋ ਪਹਿਲੇ ਨੂੰ ਕਿਹਾ ਸੀ। ਅਤੇ ਉਸ ਨੇ ਵੀ ਉਹੀਓ ਜਵਾਬ ਦਿੱਤਾ ਜੋ ਕੋੜੀ ਨੇ ਦਿੱਤਾ ਸੀ। ਤਾਂ ਉਹ (ਫ਼ਰਿਸ਼ਤਾ) ਬੋਲਿਆ ਕਿ ਜੇਕਰ ਤੂੰ ਝੂਠ ਬੋਲਦਾ ਹੈ ਤਾਂ ਅੱਲਾਹ ਤਾਅਲਾ ਤੈਨੂੰ ਮੁੜ ਪਹਿਲਾਂ ਵਾਂਗ ਕਰ ਦੇਵੇ।

3. ਫੇਰ ਉਹ (ਫ਼ਰਿਸ਼ਤਾ) ਅੰਨੇ ਕੋਲ ਉਸੇ ਸ਼ਕਲ ਵਿੱਚ ਆਇਆ ਅਤੇ ਕਿਹਾ ਕਿ ਮੈਂ ਮਿਸਕੀਨ ਤੇ ਮੁਸਾਫ਼ਿਰ ਹਾਂ ਮੇਰਾ ਸਾਰਾ ਸਾਮਾਨ ਖ਼ਤਮ ਹੋ ਚੁੱਕਾ ਹੈ। ਅੱਜ ਮੈਂ ਅੱਲਾਹ ਤਾਅਲਾ ਦੀ ਮਦਦ ਜਾਂ ਫਿਰ ਤੇਰੇ ਸਾਥ ਤੋਂ ਬਿਨਾਂ ਆਪਣੇ ਦੇਸ਼ ਨਹੀਂ ਜਾ ਸਕਦਾ। ਮੈਂ ਤੈਥੋਂ ਉਸ ਅੱਲ੍ਹਾ ਦੇ ਨਾਮ ਤੋਂ, ਜਿਸ ਨੇ ਤੈਨੂੰ ਸੁਜਾਖਾ ਕੀਤਾ ਹੈ, ਇੱਕ ਬੱਕਰੀ ਦਾ ਸਵਾਲ ਕਰਦਾ ਹਾਂ, ਤਾਂ ਕਿ ਆਪਣਾ ਸਫ਼ਰ ਮੁਕੱਮਲ ਕਰ ਸਕਾਂ ,ਤਾਂ ਉਸ ਨੇ ਕਿਹਾ ਕਿ ਮੈਂ ਅੰਨਾ ਸੀ ਅੱਲਾਹ ਨੇ ਮੈਨੂੰ ਰੋਸ਼ਨੀ ਬਖ਼ਸ਼ੀ। ਜੋ ਤੂੰ ਚਾਹੁੰਦਾ ਹੈਂ ਲੈ ਲੈ ਅਤੇ ਜੋ ਚਾਹੁੰਦਾ ਹੈਂ ਛੱਡ ਦੇ। ਜੋ ਤੂੰ ਅੱਲਾਹ ਦੇ ਨਾਂ ਤੋਂ ਲਵੇਂਗਾ ਲੈ ਲੈ,ਮੈਂ ਤੈਨੂੰ ਕੁੱਝ ਨਹੀਂ ਕਹਾਂਗਾ। ਤਾਂ ਉਹ (ਫ਼ਰਿਸ਼ਤਾ) ਬੋਲਿਆ ਕਿ ਤੂੰ ਆਪਣਾ ਮਾਲ ਆਪਣੇ ਕੋਲ ਰੱਖ, ਇਹ ਤਾਂ ਤੁਹਾਡੀ ਅਜ਼ਮਾਇਸ਼ ਹੋਈ ਹੈ ਅਤੇ ਅੱਲਾਹ ਤੈਥੋਂ ਰਾਜੀ ਹੋਇਆ ਹੈ ਅਤੇ ਤੇਰੇ ਦੋਵਾਂ ਸਾਥੀਆਂ ਤੋਂ ਨਾਰਾਜ਼ ਹੋਇਆ ਹੈ।
(ਸਹੀ ਬੁਖ਼ਾਰੀ 3464, ਸਹੀ ਮੁਸਲਿਮ 2964)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:
1) ਸੂਰੇਹ ਫ਼ੁੱਸੀਲਤ ਦੀ ਤਫ਼ਸੀਰ।
2) ਇਸ ਕਿੱਸੇ ਵਿੱਚ ਜਿਹੜੀਆਂ ਨਸੀਹਤ ਵਾਲੀਆਂ ਗੱਲਾਂ ਹਨ ਉਹਨਾਉੱਤੇ ਸੋਚ ਵਿਚਾਰ ਕਰਨਾ।

## 50. ਔਲਾਦ ਮਿਲਣ ਤੋਂ ਬਾਅਦ ਅੱਲ੍ਹਾ ਨਾਲ ਸ਼ਿਰਕ ਕਰਨਾ

ਅੱਲਾਹ ਤਾਅਲਾ  ਸੂਰੇਹ ਅਲ-ਆਰਾਫ਼ ਦੀ ਆਇਤ 190 ਵਿੱਚ  ਫ਼ਰਮਾਉਂਦਾ ਹੈ: ਭਾਵ "ਜਦੋਂ ਅੱਲਾਹ ਤਾਅਲਾ ਨੇ ਉਹਨਾਂ ਨੂੰ ਸਹੀ ਸਲਾਮਤ ਔਲਾਦ ਬਖ਼ਸ਼ ਦਿੱਤੀ ਤਾਂ ਉਹ ਦੂਜਿਆਂ ਨੂੰ ਅੱਲਾਹ ਦਾ ਸ਼ਰੀਕ ਬਨਾਉਣ ਲੱਗ ਪਏ"।

ਅੱਲਾਮਾ ਇਬਨੇ ਹਜ਼ਮ (ਰਹਿ:) ਕਹਿੰਦੇ ਹਨ ਕਿ ਮੁਸਲਮਾਨਾਂ ਦੀ ਇਸ ਗੱਲ ਉੱਤੇ ਸਹਿਮਤੀ ਹੈ ਕਿ ਹਰ ਉਹ ਨਾਂ ਜਿਸ ਵਿੱਚ ਗ਼ੈਰ-ਅੱਲਾਹ ਦੀ ਬੰਦਗੀ ਦਾ ਪ੍ਰਗਟਾਵਾ ਹੋਵੇ, ਉਹ ਹਰਾਮ ਹੈ। ਜਿਵੇਂ ਅਬਦੁਲ ਉਮਰ (ਉਮਰ ਦਾ ਬੰਦਾ), ਅਬਦੁਲ ਕਾਅਬਾ (ਕਾਅਬੇ ਦਾ ਬੰਦਾ) ਆਦਿ। ਪਰ ਅਬਦੁਲ ਮੁਤੱਲਿਬ ਇਸ ਤੋਂ ਵੱਖਰਾ ਹੈ। ਅਬਦੁਲ ਮੁਤੱਲਿਬ ਦਾ ਨਾਂ ਇਸ ਲਈ ਵੱਖਰਾ ਹੈ ਕਿ 'ਅਬਦ' ਤੋਂ ਭਾਵ ਬੰਦਾ ਨਹੀਂ ਸਗੋਂ ਗੁਲਾਮ ਹੈ। ਜਦੋਂ ਅਬਦੁਲ ਮੁਤੱਲਿਬ ਮਦੀਨਾ ਤੋਂ ਆਪਣੇ ਭਤੀਜੇ 'ਸ਼ੇਅਬਾ' ਨੂੰ ਲੈ ਕੇ ਮੱਕੇ ਆਏ ਤਾਂ ਸਫ਼ਰ ਕਾਰਨ ਉਹਨਾ ਦਾ ਰੰਗ ਬਦਲ ਗਿਆ ਸੀ ਅਤੇ ਮੱਕਾ ਵਾਲਿਆਂ ਨੇ ਉਸ ਨੂੰ ਅਬਦੁਲ ਮੁਤਲਿਬ ਦਾ ਭਤੀਜਾ ਸਮਝਣ ਦੀ ਥਾਂ ਗ਼ੁਲਾਮ ਸਮਝਿਆ, ਇਸ ਲਈ ਉਹਨਾ ਨੇ ਸ਼ੈਅਬਾ ਨੂੰ ਅਬਦੁਲ ਮੁਤੱਲਿਬ ਕਹਿਕੇ ਬੁਲਾਣਾ ਸ਼ੁਰੂ ਕਰ ਦਿੱਤਾ।
[ਮਰਾਤਿਬ ਅਲ ਇਜਮਾ ਇਬਨੇ ਹਜਮ ਪ 154]

ਹਜ਼ਰਤ ਇਬਨੇ ਅੱਬਾਸ (ਰਜ਼ੀ:) ਨੇ ਇਸ ਆਇਤ ਦੀ ਤਫ਼ਸੀਰ ਇਹ ਕੀਤੀ ਹੈ ਕਿ ਜਦੋਂ ਹਜ਼ਰਤ ਆਦਮ ਅਤੇ ਹੱਵਾ (ਅਲੈ:) ਦਾ ਮਿਲਨ ਹੋਇਆ ਤਾਂ ਹੱਵਾ ਗਰਭਵਤੀ ਹੋ ਗਈ। ਇਬਲੀਸ (ਸ਼ੈਤਾਨ) ਉਹਨਾ ਕੋਲ ਆਇਆ ਅਤੇ ਕਹਿਣ ਲੱਗਾ ਮੈਂ ਉਹੀਓ ਹਾਂ ਜਿਸ ਨੇ ਤੁਹਾਨੂੰ ਜੰਨਤ ਤੋਂ ਕਢਵਾਇਆ ਹੈ। ਮੇਰੀ ਗੱਲ ਮੰਨੋ ਨਹੀਂ ਤਾਂ ਮੈਂ ਤੁਹਾਡੇ ਪੈਦਾ ਹੋਣ ਵਾਲੇ ਬੱਚੇ ਦੇ ਸਿਰ ਉੱਤੇ ਬਾਰ੍ਹਾਂ ਸਿੰਘਾਂ ਦੇ ਦੋ ਸਿੰਘ ਬਣਾ ਦੇਵਾਂਗਾ ਜੋ ਤੇਰਾ ਟਿੱਢ ਚੀਰ ਕੇ ਨਿੱਕਲੇਗਾ ਅਤੇ ਮੈਂ ਇਹ ਕਰਾਂਗਾ, ਤੇ ਉਹ ਕਰਾਂਗਾ। ਇੰਜ ਉਹਨਾ ਨੂੰ ਡਰਾਇਆ। ਅਤੇ ਕਿਹਾ ਉਸ ਦਾ ਨਾਂ ਅਬਦੁਲ ਹਾਰਿਸ ਰੱਖਣਾ, ਉਹਨਾ ਦੋਵਾਂ ਨੇ ਉਸ ਦੀ ਗੱਲ ਨਹੀਂ ਮੰਨੀ, ਬੱਚਾ ਮੁਰਦਾ ਪੈਦਾ ਹੋਇਆ, ਫੇਰ ਮੁੜ ਜਦੋਂ ਉਹ ਗਰਭਵਤੀ

ਹੋਈ ਤਾਂ ਪਹਿਲਾਂ ਵਾਂਗ (ਸ਼ੈਤਾਨ ਨੇ) ਗੱਲਾਂ ਕਹੀਆਂ। ਉਹਨਾ ਨੇ ਉਸ ਦੀ ਗੱਲ ਨਹੀਂ ਮੰਨੀ ਅਤੇ ਮੁਰਦਾ ਬੱਚਾ ਪੈਦਾ ਹੋਇਆ। ਫੇਰ ਉਹ ਤੀਜੀ ਵਾਰ ਗਰਭਵਤੀ ਹੋਈ ਅਤੇ ਸ਼ੈਤਾਨ ਨੇ ਆਕੇ ਫੇਰ ਉਹੀਓ ਗੱਲ ਕਹੀ ਉਹਨਾ ਦੇ ਦਿਲ ਵਿੱਚ ਬੱਚੇ ਦੀ ਮੁਹੱਬਤ ਪੈਦਾ ਹੋ ਗਈ ਅਤੇ ਬੱਚਾ ਪੈਦਾ ਹੋਣ 'ਤੇ ਉਹਨਾਂ ਨੇ ਉਸ ਦਾ ਨਾਂ ਅਬਦੁਲ ਹਾਰਿਸ ਰੱਖ ਦਿੱਤਾ। ਕੁਰਆਨ ਦੀ ਇਹ ਆਇਤ ਉਸੇ ਵੱਲ ਇਸ਼ਾਰਾ ਕਰਦੀ ਹੈ।
(ਜਈਫ਼) (ਸੇਖ ਇਬਨੇ ਉਥੇਮੀਨ ਨੇ ਅਲ ਕੌਲ ਅਲ ਮੁਫੀਦ ਜ 2, ਪ 67-68 ਵਿੱਚ ਇਸਦੇ ਜਈਫ਼ ਹੋਣ ਦੀਆਂ 7 ਵਜ੍ਹਾ ਬਿਆਨ ਕੀਤੀਆਂ ਹਨ)
(ਤਫ਼ਸੀਰ ਇਬਨੇ ਅਬੀ ਹਾਤਿਮ 5/1634)

ਇਸ ਹਦੀਸ ਨੂੰ ਇਬਨੇ ਅਬੀ ਹਾਤਿਮ (ਰਹਿ:) ਨੇ ਹਜ਼ਰਤ ਕਤਾਦਾ (ਰਹਿ:) ਰਾਹੀਂ ਰਿਵਾਇਤ ਕੀਤਾ ਅਤੇ ਕਿਹਾ ਕਿ ਉਹਨਾ ਨੇ ਕੇਵਲ ਸ਼ੈਤਾਨ ਦੀ ਗੱਲ ਮੰਨੀ ਸੀ, ਇਬਾਦਤ ਨਹੀਂ ਸੀ ਕੀਤੀ।
(ਇਸਨਾਦ ਸਹੀ (ਤਫ਼ਸੀਰ ਇਬਨੇ ਅਬੀ ਹਾਤਿਮ 5/1634)

ਇਬਨੇ ਅਬੀ ਹਾਤਿਮ ਨੇ ਸਹੀ ਸਨਦ ਦੇ ਨਾਲ ਮੁਜਾਹਿਦ (ਰਹਿ:) ਤੋਂ ਇਸ ਆਇਤ ਦੀ ਤਫ਼ਸੀਰ ਵਿੱਚ ਇਹ ਰਿਵਾਇਤ ਕੀਤੀ ਹੈ ਕਿ ਉਹ ਡਰ ਗਏ ਕਿ ਕਿਤੇ ਬੱਚਾ ਮਨੁੱਖੀ ਰੂਪ ਵਿੱਚ ਪੈਦਾ ਹੀ ਨਾ ਹੋਵੇ।
(ਇਸਨਾਦ ਸਹੀ) (ਤਫ਼ਸੀਰ ਇਬਨੇ ਅਬੀ ਹਾਤਿਮ 5/1633)

ਹੁਸਨ ਬਸਰੀ (ਰਹਿ:) ਅਤੇ ਸਈਦ (ਰਹਿ:) ਤੋਂ ਵੀ ਇਸ ਤਰਾਂ ਦੇ ਕੌਲ ਮਿਲਦੇ ਹਨ।
(ਇਸਨਾਦ ਜਈਫ਼) (ਤਫ਼ਸੀਰ ਇਬਨੇ ਅਬੀ ਹਾਤਿਮ 5/1633)

[ਹਸਨ ਬਸਰੀ ਤੋਂ ਬਾ ਸਨਦ ਸਹੀ ਸਾਬਿਤ ਹੈ ਕਿ ਇਸ ਆਇਤ ਵਿੱਚ ਆਦਮ ਅਤੇ ਹੱਵਾ ਮੁਰਾਦ ਨਹੀਂ ਹਨ ਬਲਕਿ ਆਦਮ ਦੀ ਔਲਾਦ ਵਿੱਚੋਂ ਮੁਸਰੀਕੀਨ ਹਨ (ਜਿਹਨਾਂ ਨੇ ਅਜਿਹੀ ਦੁਆ ਕੀਤੀ) ਤਫ਼ਸੀਰ ਇਬਨੇ ਕਸੀਰ 7:189)]

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਹਰ ਉਹ ਨਾਂ ਜਿਸ ਉੱਤੇ ਗ਼ੈਰ-ਅੱਲਾਹ ਦੀ ਬੰਦਗੀ ਕੀਤੀ ਜਾਂਦੀ ਹੋਵੇ ਹਰਾਮ ਹੈ।
2) ਸੂਰੇਹ ਆਰਾਫ਼ ਦੀ ਆਇਤ ਦੀ ਤਫ਼ਸੀਰ।
3) ਇਹ ਸ਼ਿਰਕ ਕੇਵਲ ਨਾਂ ਰੱਖਣ ਵਿੱਚ ਹੈ ਭਾਵੇਂ ਕਿ ਇਸ ਤੋਂ ਅਸਲੀ ਸ਼ਿਰਕ ਮੁਰਾਦ ਨਹੀਂ।
4) ਅੱਲਾਹ ਤਾਅਲਾ ਕਿਸੇ ਨੂੰ ਸਿਹਤਮੰਦ ਪੁੱਤਰੀ ਦੇਵੇ ਇਹ ਵੀ ਉਸ ਦੀ ਨਿਅਮਤ ਹੈ।

# 51. ਅਸਮਾਂ ਏ ਹੁਸਨਾਂ (ਅੱਲਾਹ ਦੇ ਸੋਹਣੇ ਨਾਮਾਂ ਦਾ ਬਿਆਨ)

ਅੱਲਾਹ ਪਾਕ ਸੂਰੇਹ ਅਲ-ਆਰਾਫ਼ ਦੀ ਆਇਤ 180 ਵਿੱਚ ਫ਼ਰਮਾਉਂਦਾ ਹੈ:
ਭਾਵ "ਅੱਲਾਹ ਸੁਬਹਾਨਾ ਵ ਤਾਅਲਾ ਦੇ ਲਈ ਹੁਸਨਾ[1] (ਸੋਹਣੇ- ਸੋਹਣੇ) ਨਾਮ ਹਨ, ਸੋ ਤੁਸੀਂ (ਅੱਲਾਹ ਸੁਬਹਾਨਾ ਵ ਤਾਅਲਾ ਨੂੰ) ਇਹਨਾਂ ਨਾਮਾਂ ਨਾਲ ਹੀ ਪੁਕਾਰੋ, ਅਜਿਹੇ ਲੋਕਾਂ ਦਾ ਸਾਥ ਛੱਡ ਦਵੋ ਜੋ ਉਸਦੇ ਨਾਮਾਂ ਵਿੱਚ ਇਲਹਾਦ[2] ਕਰਦੇ ਹਨ ,ਇਹਨਾਂ ਲੋਕਾਂ ਨੂੰ (ਜੋ ਇਹ ਇਲਹਾਦ ਕਰ ਰਹੇ ਹਨ) ਇਸਦੀ ਸਜ਼ਾ ਜਰੂਰ ਮਿਲੇਗੀ"।

[1.ਸਾਰੇ ਨਾਮ ਹੁਸਨਾ ਹਨ , ਹੁਸਨਾ = ਅਹਸਨ ,ਅਫ਼ਜ਼ਲ ,ਉਮਦਾ ,ਖ਼ੂਬਸੂਰਤ , ਇਹਨਾਂ ਵਿੱਚ ਕਮਾਲ ਦਰਜੇ ਦਾ ਹੁਸਨ ਹੈ, ਜ਼ਰ੍ਹਾ  ਬਰਾਬਰ ਵੀ ਐਬ ਅਤੇ ਨਕਸ (ਘਾਟ) ਨਹੀਂ]
[2.ਦੀਨ ਵਿੱਚ ਇਹਲਾਦ ਤੋਂ ਭਾਵ ਹੈ
ਸਿੱਧਾ ,ਸੱਚਾ ਅਤੇ ਸਾਫ਼ ਰਾਹ ਛੱਡ ਕੇ ਟੇਢੇ ਰਾਹ ਨੂੰ ਇਖ਼ਤੀਆਰ ਕਰ ਲੈਣਾ ,ਕਜਰਵੀ ਇਖ਼ਤੀਆਰ ਕਰਨਾ
ਜਿਵੇਂ ਕਿ ਉਸ ਕਬਰ ਨੂੰ ਲਹਦ ਕਿਹਾ ਜਾਂਦਾ ਹੈ ,ਜਿਹੜੀ ਵਿਚਕਾਰ ਵਾਲੀ ਜਗ੍ਹਾ ਛੱਡ ਕੇ ਇੱਕ ਤਰਫ਼ ਕੱਢੀ ਜਾਂਦੀ ਹੈ
ਇਸੇ ਤਰਾਂ ਇਲਹਾਦ ਮਤਲਬ ਸਿੱਧੇ ਰਸਤੇ ਨੂੰ ਛੱਡ ਲੈ ਇੱਕ ਤਰਫ਼ ਮਾਇਲ ਹੋ ਜਾਣਾ
ਇਸੇ ਤਰਾਂ ਮੁਲਹਿਦ ਉਸ ਸ਼ਖਸ ਨੂੰ ਕਿਹਾ ਜਾਂਦਾ  ਹੈ ਜੋ ਹੱਕ ਨੂੰ ਛੱਡ ਕੇ ਬਾਤਿਲ ਦੀ ਤਰਫ਼ ਮਾਇਲ ਹੋ ਜਾਂਦਾ ਹੈ ,ਦੀਨ ਵਿੱਚ ਬੇ-ਦੀਨੀ ਨੂੰ ਸ਼ਾਮਿਲ ਕਰਦਾ ਹੈ]

[ਅਬੂ ਹੁਰੈਰਾ ਤੋਂ ਰਵਾਇਤ ਹੈ ਕਿ ਅੱਲ੍ਹਾ ਤਾਅਲਾ ਦੇ 100 ਘੱਟ ਇੱਕ 99 ਨਾਮ ਹਨ ਜਿਹੜਾ ਇਹਨਾਂ ਦਾ ਅਹਸਾ (ਯਾਦ/ਅਮਲ) ਕਰ ਲਵੇ ਓਹ ਜੰਨਤ ਵਿੱਚ ਦਾਖਿਲ ਹੋਵੇਗਾ ਅੱਲ੍ਹਾ ਵਿਤਰ (ਇੱਕ) ਹੈ ਅਤੇ ਵਿਤਰ (ਟਾਂਕ) ਨੂੰ ਪਸੰਦ ਕਰਦਾ ਹੈ
[ਸਹੀ ਬੁਖਾਰੀ 6410]
[ ਤਿਰਮਿਜੀ 3507 ਵਿੱਚ ਜੋ 99 ਨਾਮ ਦੀ ਲਿਸਟ ਹੈ ਉਹ ਹਿੱਸਾ ਰਾਵੀ ਦੀ ਤਰਫ ਤੋਂ ਇਦਰਾਜ ਹੈ,ਨਬੀ (ﷺ)  ਤੋਂ ਸਾਬਿਤ ਨਹੀਂ]

ਇਬਨੇ ਅਬੀ ਹਾਤਿਮ (ਰਹਿ) ਨੇ ਹਜ਼ਰਤ ਇਬਨੇ ਅੱਬਾਸ (ਰਜ਼ੀ:) ਤੋਂ ਬਿਆਨ ਕੀਤਾ ਹੈ। ਉਹ ਕਹਿੰਦੇ ਹਨ ਕਿ "ਯੁਲਹੀਦੂਨ" ਦਾ ਅਰਥ ਸ਼ਿਰਕ ਕਰਨਾ ਹੈ।

ਇਸਨਾਦ ਸਹੀ (ਤਫ਼ਸੀਰ ਤਬਰੀ 10/597-598)

(ਤਫ਼ਸੀਰ ਇਬਨੇ ਅਬੀ ਹਾਤਿਮ 5/1623)

[ਨੋਟ-ਇਹ ਲਫਜ ਇਬਨੇ ਅੱਬਾਸ ਤੋਂ ਨਹੀਂ ਬਲਕਿ ਕਤਾਦਾ ਤੋਂ ਮਰਵੀ ਹਨ]

ਇਬਨੇ ਅੱਬਾਸ ਤੋਂ ਇੱਕ ਹੋਰ ਰਿਵਾਇਤ ਹੈ ਕਿ ਇਲਹਾਦ ਇਹ ਹੈ ਕਿ ਮੁਸ਼ਰਿਕਾਂ ਨੇ 'ਇਲਾਹ' ਤੋਂ 'ਲਾਤ' ਅਤੇ 'ਅਜ਼ੀਜ਼' ਤੋਂ 'ਉੱਜ਼ਾ' ਬਣਾਇਆ

(ਇਸਨਾਦ ਮੁਨਕਤੇ)

(ਤਫ਼ਸੀਰ ਤਬਰੀ 10/597 ਸੂਰਾਹ 7:180)

[ਨੋਟ ਇਹ ਅਲਫਾਜ ਇਬਨੇ ਅੱਬਾਸ ਤੋਂ ਨਹੀਂ ਬਲਕਿ ਮੁਜਾਹਿਦ ਤੋਂ ਹਨ ]

ਆਮਸ਼ ਦਾ ਕਹਿਣਾ ਹੈ ਇਲਹਾਦ ਇਹ ਹੈ ਕਿ ਉਹ ਲੋਕ ਅੱਲਾਹ ਤਾਅਲਾ ਦੇ ਨਾਮਾਂ ਵਿੱਚ ਅਜਿਹੇ ਨਾਂ ਜੋੜਦੇ ਹਨ ਜੋ ਉਸ ਦੇ ਨਹੀਂ ਹਨ।

(ਇਸਨਾਦ ਜਈਫ਼) (ਤਫ਼ਸੀਰ ਇਬਨੇ ਅਬੀ ਹਾਤਿਮ 5/1623)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਅੱਲਾਹ ਤਾਅਲਾ ਦੇ ਨਾਵਾਂ ਨੂੰ ਸਾਬਿਤ ਕਰਨਾ।

2) ਸਾਰੇ ਚੰਗੇ ਨਾਂ ਅੱਲਾਹ ਦੇ ਲਈ ਹਨ।

3) ਅੱਲਾਹ ਤਾਅਲਾ ਨੂੰ ਉਹਨਾ ਚੰਗੇ ਨਾਵਾਂ ਨਾਲ ਹੀ ਪੁਕਾਰਿਆ ਜਾਵੇ।

4) ਜਾਹਲਾਂ ਤੇ ਮੁਲਹਿਦਾਂ (ਅੱਲਾਹ ਦੀ ਇਨਕਾਰੀਆਂ) ਵਿੱਚੋਂ ਜਿਹੜਾ ਇਸ ਦਾ ਇਨਕਾਰ ਕਰੇ, ਉਸ ਨੂੰ ਛੱਡ ਦਿਓ।

5) ਅੱਲਾਹ ਤਾਅਲਾ ਦੇ ਨਾਵਾਂ ਵਿੱਚ ਕਿਸੇ ਪ੍ਰਕਾਰ ਦਾ 'ਇਲਹਾਦ' ਹੁੰਦਾ ਸੀ, ਉਸ ਦੀ ਵਿਆਖਿਆ।

6) ਮੁਲਹਿਦ' ਦੀ ਸਜ਼ਾ।

# 52. ਅੱਲਾਹ ਉੱਤੇ ਸਲਾਮ ਹੋਵੇ, ਇਹਨਾਂ ਸ਼ਬਦਾਂ ਦੀ ਮਨਾਹੀ

ਹਜ਼ਰਤ ਇਬਨੇ ਮਸਊਦ (ਰਜ਼ੀ:) ਤੋਂ ਰਿਵਾਇਤ ਹੈ ਕਿ ਜਦੋਂ ਅਸੀਂ ਨਬੀ (ﷺ) ਸੰਗ ਨਮਾਜ਼ ਪੜ੍ਹਦੇ ਤਾਂ ਕਿਹਾ ਕਰਦੇ, ਅੱਲਾਹ ਤਾਅਲਾ ਉੱਤੇ ਉਸ ਦੇ ਨੇਕ ਬੰਦਿਆਂ ਦਾ ਸਲਾਮ ਹੋਵੇ ਤੇ ਫ਼ਲਾਂ-ਫ਼ਲਾਂ ਵਿਅਕਤੀਆਂ ਉੱਤੇ ਵੀ ਸਲਾਮ ਹੋਵੇ। ਤਾਂ ਨਬੀ (ﷺ) ਨੇ ਫ਼ਰਮਾਇਆ ਇੰਜ ਨਾ ਕਰੋ ਕਿ ਅੱਲਾਹ ਉੱਤੇ ਸਲਾਮ ਹੋਵੇ, ਕਿਉਂ ਜੋ ਅੱਲਾਹ ਤਾਅਲਾ ਆਪ ਹੀ ਅਸ-ਸਲਾਮ (ਸਲਾਮਤੀ ਵਾਲਾ) ਹੈ।
(ਸਹੀ ਬੁਖ਼ਾਰੀ 835, ਸਹੀ ਮੁਸਲਿਮ 402)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਸਲਾਮ ਦੀ ਤਫ਼ਸੀਰ।
2) ਸਲਾਮ ਇੱਕ ਦੁਆ ਅਤੇ ਤੋਹਫਾ ਹੈ।
3) ਇਹ ਸ਼ਬਦ ਅੱਲਾਹ ਲਈ ਠੀਕ ਨਹੀਂ। ਇਸ ਦਾ ਕਾਰਨ ਕਿ ਸਲਾਮ ਆਪ ਹੀ ਅੱਲਾਹ ਦਾ ਨਾਂ ਹੈ।
4) ਆਪ (ﷺ) ਨੇ ਸਹਾਬਾ-ਏ-ਕਰਾਮ (ਰਜ਼ੀ:) ਨੂੰ ਉਹ ਦੁਆ ਦੱਸੀ ਜਿਹੜੀ ਅੱਲਾਹ ਤਾਅਲਾ ਦੀ ਜ਼ਾਤ ਲਈ ਢੁਕਵੀਂ ਹੁੰਦੀ ਹੈ।

## 53. ਇਹ ਕਹਿਣਾ ਸਹੀ ਨਹੀਂ ਕਿ ਐ ਅੱਲਾਹ ! ਜੇ ਤੂੰ ਚਾਹਵੇ ਤਾਂ ਮੈਨੂੰ ਬਖ਼ਸ਼ ਦੇ

ਹਜ਼ਰਤ ਅਬੂ-ਹੁਰੈਰਾ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਤੁਹਾਡੇ ਵਿੱਚੋਂ ਕੋਈ ਇਹ ਨਾ ਕਹੇ ਕਿ ਐ ਅੱਲਾਹ ! ਜੇ ਤੂੰ ਚਾਹਵੇਂ ਤਾਂ ਮੇਰੀ ਬਖ਼ਸ਼ਿਸ਼ ਫ਼ਰਮਾ। ਜੇ ਤੂੰ ਚਾਹਵੇਂ ਤਾਂ ਮੇਰੇ ਉੱਤੇ ਰਹਿਮ ਕਰ। ਬਲਕਿ ਪੂਰੇ ਵਿਸ਼ਵਾਸ ਨਾਲ ਸਵਾਲ ਕਰੋ ਇਸ ਲਈ ਕਿ ਕੋਈ ਵੀ ਅੱਲਾਹ ਤਾਅਲਾ ਨੂੰ ਮਜਬੂਰ ਨਹੀਂ ਕਰ ਸਕਦਾ ਅਤੇ ਨਾਂ ਹੀ ਉਸ ਉੱਤੇ ਦੁਬਾਓ ਪਾਇਆ ਜਾ ਸਕਦਾ ਹੈ।
(ਸਹੀ ਬੁਖ਼ਾਰੀ 6339,7477)

(ਸਹੀ ਮੁਸਲਿਮ 2679) ਦੇ ਸ਼ਬਦ ਇਹ ਹਨ ਕਿ ਅੱਲਾਹ ਤਾਅਲਾ ਤੋਂ ਪੂਰੇ ਆਤਮ ਵਿਸ਼ਵਾਸ ਨਾਲ ਸਵਾਲ ਕਰੋ, ਇਸ ਲਈ ਕਿ ਅੱਲਾਹ ਤਾਅਲਾ ਦੇ ਲਈ ਕੋਈ ਚੀਜ਼ ਵੱਡੀ ਨਹੀਂ।

# 54. ਕਿਸੇ ਨੂੰ (ਨੌਕਰਾਂ ਨੂੰ) ਮੇਰਾ ਬੰਦਾ ਜਾਂ ਮੇਰੀ ਬੰਦੀ ਨਾ ਕਿਹਾ ਜਾਵੇ।

ਹਜ਼ਰਤ ਅਬੂ-ਹੁਰੈਰਾ (ਰਜ਼ੀ:) ਤੋਂ ਰਿਵਾਇਤ ਹੈ ਕਿ ਰਸੂਲ (ﷺ) ਨੇ ਫ਼ਰਮਾਇਆ ਕਿ ਤੁਹਾਡੇ ਵਿੱਚੋਂ ਕੋਈ (ਆਪਣੇ ਗੁਲਾਮ ਨੂੰ) ਇਹ ਨਾ ਆਖੇ ਕਿ ਆਪਣੇ ਰੱਬ (ਆਕਾ) ਨੂੰ ਖਾਣਾ ਖਵਾ, ਆਪਣੇ ਰੱਬ (ਆਕਾ) ਨੂੰ ਵਜ਼ੂ ਕਰਵਾ, ਸਗੋਂ ਇਹ ਕਹੇ ਮੇਰੇ ਸਰਦਾਰ, ਮੇਰੇ ਮਾਲਿਕ!
ਅਤੇ ਕੋਈ ਤੁਹਾਡੇ ਵਿੱਚੋਂ ਕੋਈ ਆਪਣੇ ਗ਼ੁਲਾਮ ਨੂੰ ਇਹ ਨਾ ਆਖੇ ਕਿ ਮੇਰਾ ਬੰਦਾ ਅਤੇ ਮੇਰੀ ਬੰਦੀ, ਸਗੋਂ ਇਹ ਕਹੇ, ਮੇਰਾ ਸੇਵਾਦਾਰ, ਮੇਰੀ ਸੇਵਾਦਾਰਨੀ।
(ਸਹੀ ਬੁਖਾਰੀ 2552, ਸਹੀ ਮੁਸਲਿਮ 2249)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:
1) ਅਬਦੀ ਤੇ ਅੱਮਤੀ ਦੇ ਵਰਤੋਂ ਦੀ ਮਨਾਹੀ।
2) ਗ਼ੁਲਾਮ ਆਪਣੇ ਮਾਲਿਕ ਨੂੰ ਮੇਰਾ ਰੱਬ ਨਾ ਆਖੇ ਅਤੇ ਨਾ ਕੋਈ ਉਸ ਨੂੰ ਕਹੇ ਕਿ ਆਪਣੇ ਰੱਬ ਨੂੰ ਖਾਣਾ ਖਵਾ।
3) ਮਾਲਿਕ ਨੂੰ ਇਹ ਸਿੱਖਿਆ ਦਿੱਤੀ ਕਿ ਉਹ ਮੇਰਾ ਸੇਵਾਦਾਰ ਜਾਂ ਮੇਰੀ ਸੇਵਾਦਾਰਨੀ ਆਖੇ।
4) ਗ਼ੁਲਾਮ ਨੂੰ ਇਹ ਸਿੱਖਿਆ ਦਿੱਤੀ ਕਿ ਮੇਰਾ ਸਰਦਾਰ ਤੇ ਮੇਰਾ ਮਾਲਿਕ ਆਖੇ।
5) ਅਸਲ ਗੱਲ ਤੋਂ ਜਾਣੂ ਕਰਵਾਉਣਾ, ਭਾਵ ਸ਼ਬਦਾਂ ਨੂੰ ਬੋਲਦੇ ਹੋਏ ਵੀ ਤੌਹੀਦ ਦਾ ਵਿਸ਼ੇਸ਼ ਧਿਆਨ ਰੱਖਿਆ ਜਾਵੇ।

# 55. ਅੱਲਾਹ ਤਾਅਲਾ ਦੇ ਨਾਂ ਨਾਲ ਮੰਗਣ ਵਾਲੇ ਨੂੰ ਖ਼ਾਲੀ ਹੱਥ ਨਾ ਮੋੜਿਆ ਜਾਵੇ

ਹਜ਼ਰਤ ਇਬਨੇ ਉਮਰ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਜਿਹੜਾ ਵਿਅਕਤੀ ਅੱਲਾਹ ਤਾਅਲਾ ਦੇ ਨਾਂ ਨਾਲ ਪਨਾਹ ਮੰਗੇ ਉਸ ਨੂੰ ਪਨਾਹ ਦਿਓ ਅਤੇ ਜਿਹੜਾ ਵਿਅਕਤੀ ਅੱਲਾਹ ਤਾਅਲਾ ਦੇ ਨਾਂ ਨਾਲ ਮੰਗੇ ਉਸ ਨੂੰ ਦੇ ਦਿਓ ਅਤੇ ਜੋ ਕੋਈ ਤੁਹਾਡੀ ਦਾਅਵਤ (ਖਾਣਾ) ਕਰੇ ਉਸ ਨੂੰ ਕਬੂਲ ਕਰੋ ਅਤੇ ਜਿਹੜਾ ਤੁਹਾਡੇ ਨਾਲ ਨੇਕੀ ਅਤੇ ਹੁਸਨ ਏ ਸੁਲੂਕ ਕਰੇ ਤਾਂ ਉਸ ਦਾ ਬਦਲਾ ਦਿਓ, ਜੇਕਰ ਬਦਲਾ ਨਾ ਦੇ ਸਕੋ ਤਾਂ ਉਸ ਦੇ ਲਈ ਏਨੀ ਦੁਆ ਕਰੋ ਕਿ ਤੁਸੀਂ ਸਮਝ ਲਵੋ ਕਿ ਉਸ ਦਾ ਬਦਲਾ ਦੇ ਦਿੱਤਾ ਗਿਆ।
(ਇਸਨਾਦ ਸਹੀ) (ਅਬੂ-ਦਾਊਦ 1672, ਨਸਾਈ 2567)
(ਅਸ ਸਹੀਹਾ 254, (ਸਹੀ))

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਜਿਹੜਾ ਵਿਅਕਤੀ ਅੱਲਾਹ ਤਾਅਲਾ ਦੇ ਨਾਂ ਨਾਲ ਪਨਾਹ (ਸ਼ਰਨ) ਮੰਗੇ ਉਸ ਨੂੰ ਪਨਾਹ ਦਿਓ, ਸਵਾਲ ਕਰਨ ਵਾਲੇ ਨੂੰ ਦਿਓ, ਦਾਅਵਤ ਕਬੂਲ ਕਰੋ ਅਤੇ ਅਹਿਸਾਨ ਦਾ ਬਦਲਾ ਦਿਓ।

2) ਜਿਹੜਾ ਬਦਲਾ ਦੇਣ ਦੀ ਤਾਕਤ ਨਾ ਰੱਖਦਾ ਹੋਵੇ, ਉਹ ਉਸ ਲਈ ਦੁਆ ਕਰੇ ਅਤੇ ਏਨੀ ਦੁਆ ਕਰੇ ਕਿ ਜਿਵੇਂ ਅਹਿਸਾਨ ਦਾ ਬਦਲਾ ਚੁਕਾ ਦਿੱਤਾ ਹੋਵੇ।

# 56. ਅੱਲਾਹ ਤਾਅਲਾ ਦੇ ਨਾਂ ਤੋਂ ਕੇਵਲ ਜੰਨਤ ਮੰਗੀ ਜਾਵੇ

ਹਜ਼ਰਤ ਜਾਬਰ (ਰਜ਼ੀ:) ਦੱਸਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ ਕਿ ਅੱਲਾਹ ਤਾਅਲਾ ਦਾ ਵਾਸਤਾ ਦੇ ਕੇ, ਜੰਨਤ ਤੋਂ ਸਿਵ ਕੁੱਝ ਨਾ ਮੰਗਿਆ ਜਾਵੇ।
(ਇਸਨਾਦ ਜਈਫ਼ ਅਬੂ ਦਾਊਦ 1671)
(ਸੇਖ ਅਲਬਾਨੀ ਜਈਫ਼ ,ਜਈਫ਼ ਸੁਨਨ ਅਬੂ ਦਾਊਦ ਪ 131-132)

(ਇੱਕ ਹੋਰ ਰਵਾਇਤ ਹੈ ਅਬੂ ਮੂਸਾ ਅਸ਼ਅਰੀ ਤੋਂ ਜੋ ਇਸ ਹਦੀਸ ਦੇ ਮਤਲਬ ਨੂੰ ਮਜਬੂਤੀ ਦਿੰਦੀ ਹੈ ਉਹ ਸਹੀ ਹੈ (ਅਸ ਸਹੀਹਾ 3290)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਅੱਲਾਹ ਤਾਅਲਾ ਦੇ ਨਾਂ ਲੈਕੇ ਬਹੁਤ ਹੀ ਅਹਿਮ ਅਤੇ ਵੱਡੇ-ਵੱਡੇ ਸਵਾਲ ਹੀ ਕਰਨੇ ਚਾਹੀਦੇ ਹਨ।

## 57.‘ਅਗਰ’,‘ਜੇਕਰ’, ਕਾਸ਼ ਆਦਿ ਕਹਿਣ ਦਾ ਹੁਕਮ

ਅੱਲਾਹ ਤਾਅਲਾ  ਸੂਰੇਹ ਆਲੇ-ਇਮਰਾਨ ਦੀ ਆਇਤ 154 ਵਿੱਚ ਫ਼ਰਮਾਉਂਦਾ ਹੈ:
ਭਾਵ “ਉਹ ਕਹਿੰਦੇ ਹਨ ਕਿ ਜੇਕਰ ਸਾਡੇ ਵੱਸ ਵਿੱਚ ਕੁੱਝ ਹੁੰਦਾ ਤਾਂ ਅਸੀਂ ਇੱਥੇ ਕਤਲ ਨਾ ਹੁੰਦੇ”।
ਅਤੇ ਇਸੇ ਸੂਰੇਹ ਦੀ ਆਇਤ 168 ਫ਼ਰਮਾਇਆ ਹੈ:
ਉਹ ਲੋਕ ਹਨ ਜਿਹੜੇ ਆਪ ਤਾਂ ਬੈਠੇ ਹੀ ਰਹੇ ਅਤੇ ਆਪਣੇ ਭਰਾਵਾਂ ਬਾਰੇ ਕਹਿਣ ਲੱਗੇ ਕਿ ਜੇਕਰ ਉਹ ਸਾਡਾ ਕਹਿਣਾ ਮੰਨ ਲੈਂਦੇ ਤਾਂ ਮਾਰੇ ਨਾ ਜਾਂਦੇ”।
ਹਜ਼ਰਤ ਅਬੂ-ਹੁਰੈਰਾ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਉਸ ਚੀਜ਼ ਦਾ ਲਾਲਚ ਕਰ ਜੋ ਤੇਰੇ ਲਈ ਲਾਭਦਾਇਕ ਹੈ, ਅਤੇ ਅੱਲਾਹ ਤਾਅਲਾ ਤੋਂ ਹੀ ਮੰਗ, ਅਤੇ ਆਜਿਜ (ਥੱਕ ਅਤੇ ਨਿਰਾਸ਼) ਹੋ ਕੇ ਨਾ ਬੈਠ, ਅਤੇ ਜੇਕਰ ਤੈਨੂੰ ਕੋਈ ਬਿਪਤਾ ਆ ਪਹੁੰਚੇ ਤਾਂ ਇਹ ਨਾ ਕਹਿ ਕਿ ਜੇਕਰ ਮੈਂ ਇੰਜ ਕਰਦਾ ਤਾਂ ਐਵੇਂ ਹੋ ਜਾਂਦਾ, ਸਗੋਂ ਇਹ ਕਹੋ ਕਿ ਇਹ (ਅੱਲਾਹ ਦਾ ਫੈਸਲਾ ਹੈ) ਅੱਲਾਹ ਤਾਅਲਾ ਨੇ ਮੁਕੱਦਰ ਕੀਤਾ ਅਤੇ ਜੋ ਉਸ ਨੇ ਚਾਹਿਆ ਉਹੀਓ ਹੋਇਆ। ਇਸ ਲਈ ਕਿ “ਜੇਕਰ” ਕਹਿਣਾ ਸ਼ੈਤਾਨੀ ਅਮਲਾਂ ਦਾ ਬੂਹਾ ਖੋਲ੍ਹ ਦਿੰਦਾ ਹੈ।
ਸਹੀ ਮੁਸਲਿਮ 2664

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:
ਵਿੱਚ ਇਹ ਭਾਵ “ਇਹ
1) ਸੂਰੇਹ ਆਲੇ ਇਮਰਾਨ ਦੀਆਂ ਦੋ ਆਇਤਾਂ ਦੀ ਤਫ਼ਸੀਰ।
2) ਜਦੋਂ ਕੋਈ ਬਿਪਤਾ ਆ ਪਹੁੰਚੇ ਤਾਂ “ਜੇਕਰ” ਕਹਿਣਾ ਮਨਾਂ ਹੈ
3) ਸ਼ਬਦ “ਜੇਕਰ” ਵਰਤੋਂ ਨਾ ਕਰਨ ਦੀ ਮਨਾਂਹੀ ਕਿ ਇਸ ਤੋਂ ਸ਼ੈਤਾਨੀ ਅਮਲਾਂ ਦਾ ਬੂਹਾ ਖੁੱਲ੍ਹਦਾ ਹੈ।
4) ਵਧੀਆ ਕਲਾਮ ਕਰਨ ਦਾ ਹੁਕਮ ਦੇਣਾ।
5) ਅੱਲਾਹ ਤਾਅਲਾ ਤੋਂ ਮਦਦ ਮੰਗਦੇ ਹੋਏ ਅਜਿਹੇ ਅਮਲਾਂ ਦਾ ਸ਼ੋਕ ਦਿਲਾਇਆ ਗਿਆ ਹੈ ਜਿਹੜਾ ਲਾਭ-ਦਾਇਕ ਹੈ।
6) ਇਸ ਦੇ ਵਿਰੁੱਧ ਕੰਮ ਤੋਂ ਰੋਕਣਾ ਜਿਸ ਦਾ ਨਾਂ ‘ਇਜਜ਼’ ਭਾਵ ਕਮਜ਼ੋਰੀ ਹੈ।

# 58. ਹਵਾ ਨੂੰ ਗਾਲ੍ਹਾਂ ਕੱਢਣ ਦੀ ਮਨਾਂਹੀ

ਹਜ਼ਰਤ ਅਬੀ ਬਿਨ ਕਾਅਬ (ਰਜ਼ੀ:) ਕਹਿੰਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ ਕਿ ਹਵਾ ਨੂੰ ਗਾਲ੍ਹਾਂ ਨਾ ਦਿਓ। ਜੇਕਰ ਤੁਹਾਨੂੰ ਨਾ-ਪਸੰਦ ਹਵਾ ਵਿਖਾਈ ਦੇਵੇ ਤਾਂ ਆਖੋ ਐ ਅੱਲਾਹ! ਅਸੀਂ ਤੇਰੇ ਤੋਂ ਇਸ ਹਵਾ, ਜੋ ਇਸ ਵਿੱਚ ਹੈ,ਅਤੇ ਜਿਸ ਦਾ ਇਸ ਨੂੰ ਹੁਕਮ ਦਿੱਤਾ ਗਿਆ ਹੈ, ਦੀ ਬੇਹਤਰੀ ਅਤੇ ਭਲਾਈ ਦਾ ਸਵਾਲ ਕਰਦੇ ਹਾਂ। ਅਤੇ ਅਸੀਂ ਤੇਰੇ ਤੋਂ ਇਸ ਹਵਾ ਦੇ ਸ਼ਰ (ਬੁਰਾਈ), ਜੋ ਇਸ ਵਿੱਚ ਸ਼ਰ (ਬੁਰਾਈ) ਹੈ, ਅਤੇ ਜਿਸ ਸ਼ਰ (ਬੁਰਾਈ) ਦਾ ਇਸ ਨੂੰ ਹੁਕਮ ਦਿੱਤਾ ਗਿਆ ਹੈ, ਉਸਤੋਂ ਤੇਰੀ ਪਨਾਹ ਮੰਗਦੇ ਹਾਂ।
(ਤਿਰਮਿਜ਼ੀ 2252 ਹਸਨ ਸਹੀ) (ਅਦਬ ਅਲ ਮੁਫਰਦ 719)
(ਮੁਸੱਨਫ਼ ਇਬਨੇ ਅਬੀ ਸ਼ਾਇਬਾ 10/217)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:
1) ਹਵਾ ਨੂੰ ਲਾਅਨਤ ਦੇਣ ਦੀ ਮਨਾਹੀ।
2) ਜਦੋਂ ਵਿਅਕਤੀ ਕੋਈ ਨਾ-ਪਸੰਦ ਚੀਜ਼ ਵੇਖੇ ਤਾਂ ਲਾਭ-ਦਾਇਕ ਚੀਜ਼ ਦੀ ਦੁਆ ਕਰਨ ਦੀ ਸਿੱਖਿਆ
3) ਇਹ ਦੱਸਣਾ ਕਿ ਹਵਾ ਅੱਲਾਹ ਤਾਅਲਾ ਦੇ ਹੁਕਮਾਂ ਅਧੀਨ ਹੈ।
4) ਇਹ ਵੀ ਦੱਸਿਆ ਗਿਆ ਹੈ ਕਿ ਕਦੇ ਹਵਾ ਨੂੰ ਭਲਾਈ ਦਾ ਹੁਕਮ ਹੁੰਦਾ ਹੈ ਅਤੇ ਕਦੇ ਬੁਰਾਈ ਦਾ।

# 59. ਅੱਲ੍ਹਾ ਤਾਆਲਾ ਦੇ ਫੈਸਲਿਆਂ ਪ੍ਰਤੀ ਬਦ-ਗੁਮਾਨੀ ਕਰਨ ਦੀ ਮਨਾਹੀ

ਸੂਰੇਹ ਆਲੇ ਇਮਰਾਨ ਦੀ ਆਇਤ 154 ਵਿੱਚ ਰੱਬ ਦਾ ਫ਼ਰਮਾਨ
ਭਾਵ "ਉਹ ਲੋਕ ਅੱਲ੍ਹਾ ਦੇ ਬਾਰੇ ਵਿੱਚ ਜਾਹਿਲੀਅਤ ਦੇ (ਦਿਨਾ) ਦੇ ਨਾਹੱਕ ਗੁਮਾਨ ਰੱਖਦੇ ਹਨ ਕਹਿੰਦੇ ਹਨ ਕਿ (ਇਸ ਗੱਲ) ਵਿੱਚ ਸਾਨੂੰ ਵੀ ਕੋਈ ਇਖਤਿਆਰ ਨਹੀਂ? ਐ ਨਬੀ ਆਖ ਦਵੋ ਕਿ ਸਾਰੇ ਇਖਤਿਆਰ ਤਾਂ ਅੱਲ੍ਹਾ ਦੇ ਹੀ ਕਬਜੇ ਵਿੱਚ ਹਨ ,ਇਹ ਲੋਕ ਬਹੁਤ ਸਾਰੀਆਂ ਗੱਲਾਂ ਆਪਣੇ ਦਿਲਾਂ ਵਿੱਚ ਛੁਪਾ ਕੇ  ਰੱਖਦੇ ਹਨ ,ਜੋ ਤੁਹਾਡੇ ਕੋਲ ਜਾਹਿਰ ਨਹੀਂ ਕਰਦੇ ,ਅਤੇ ਕਹਿੰਦੇ ਹਨ ਕਿ ਅਗਰ ਸਾਡੇ ਵੱਸ ਵਿੱਚ ਹੁੰਦਾ ਤਾਂ ਅਸੀਂ ਇੱਥੇ ਮਾਰੇ ਨਾ ਜਾਂਦੇ, (ਐ ਨਬੀ) ਤੁਸੀਂ ਇਹਨਾਂ ਨੂੰ ਆਖ ਦਵੋ ਕਿ ਅਗਰ ਤੁਸੀਂ ਆਪਣੇ ਘਰਾਂ ਵਿੱਚ ਵੀ ਹੁੰਦੇ ਤਾਂ ਜਿਹਨਾਂ ਦੀ ਮੌਤ ਲਿਖੀ ਹੋਈ ਸੀ ਉਹ ਜਰੂਰ ਆਪਣੀ ਮੌਤ ਦੀ ਜਗ੍ਹਾ ਦੀ ਤਰਫ ਨਿੱਕਲ ਆਉਂਦੇ (ਇਹ ਸਭ ਕੁੱਝ ਤਾਂ ਹੋਇਆ ) ਤਾਂ ਕਿ ਅੱਲ੍ਹਾ ਤਾਆਲਾ ਤੁਹਾਡੇ ਸੀਨਿਆਂ ਦੀ ਗੱਲ ਨੂੰ ਆਜਮਾਵੇ ਅਤੇ ਦਿਲਾਂ ਵਿੱਚ ਜੋ ਕੁੱਝ ਹੈ ਉਸਨੂੰ ਖਾਲਿਸ ਕਰ ਦੇਵੇ ,ਨਿਖਾਰ ਦੇਵੇ ।
ਯਕੀਨਨ ਅੱਲ੍ਹਾ ਤਾਆਲਾ ਦਿਲਾਂ ਦਾ ਹਾਲ ਖੂਬ ਜਾਣਦਾ ਹੈ

ਅਤੇ ਅੱਗੇ ਸੂਰੇਹ ਅਲ-ਫਤਾਹ ਦੀ ਆਇਤ 6 ਵਿੱਚ ਫ਼ਰਮਾਇਆ ਹੈ:
ਭਾਵ "ਜਿਹੜੇ ਲੋਕ ਅੱਲਾਹ ਦੇ ਬਾਰੇ ਵਿੱਚ ਬੁਰੇ ਗੁਮਾਨ ਰੱਖਦੇ ਹਨ, (ਅਸਲ ਵਿੱਚ) ਉਹਨਾਂ ਉੱਪਰ ਹੀ ਬੁਰਾਈ (ਬੁਰੇ ਹਾਦਸੇ ਵਾਕੇਅ ਹੋ ਜਾਣ) ਦਾ ਫੇਰਾ (ਗਰਦਿਸ਼) ਹੈ।"

(ਬੁਰੇ ਹਾਦਸੇ ਉਹਨਾਂ ਨਾਲ ਹੀ ਵਾਕੇਅ ਹੋ ਗਏ)
(ਮੁਸੀਬਤ ਮੁੜ ਕੇ ਉਹਨਾਂ ਕੋਲ ਹੀ ਆਉਣ ਵਾਲੀ ਹੈ)

ਇਮਾਮ ਇਬਨੇ ਕੱਈਯਮ (ਰਹਿ:) ਫ਼ਰਮਾਉਂਦੇ ਹਨ ਕਿ ਇਹਨਾਂ ਭੈੜੇ ਵਿਚਾਰਾਂ ਤੋਂ ਭਾਵ ਇਹ ਹੈ ਮੁਸ਼ਰਿਕ ਸੋਚਦੇ ਕਿ ਅੱਲਾਹ ਤਾਅਲਾ ਆਪਣੇ ਰਸੂਲ (ﷺ) ਦੀ ਮਦਦ ਨਹੀਂ ਕਰੇਗਾ ਅਤੇ ਇਸਦੀ (ਤੌਂਹੀਦ) ਦੀ ਦਾਅਵਤ ਛੇਤੀ ਹੀ ਖਤਮ ਹੋ ਜਾਵੇਗੀ ਅਤੇ ਇਹ ਲੋਕ ਇਹ ਗੁਮਾਨ ਵੀ ਕਰਨ ਲੱਗੇ ਕਿ ਜਿਹੜੀ ਮੁਸੀਬਤ ਮੁਸਲਮਾਨਾਂ ਨੂੰ ਪਹੁੰਚਦੀ ਹੈ ਉਹ ਅੱਲਾਹ ਤਾਅਲਾ ਦੀ ਤਕਦੀਰ ਅਤੇ ਹਿਕਮਤ ਦੇ ਨਾਲ ਨਹੀਂ ਹੈ।

ਫੇਰ ਇਹ ਵੀ ਤਫ਼ਸੀਰ ਕੀਤੀ ਗਈ ਹੈ ਕਿ ਇਹ ਲੋਕ ਅੱਲਾਹ ਤਾਅਲਾ ਦੀ ਹਿਕਮਤ ਅਤੇ ਉਸ ਦੀ ਤਕਦੀਰ ,ਅਤੇ ਨਬੀ ਦੀ ਕਾਮਯਾਬੀ ਦਾ ਇਨਕਾਰ ਕਰਦੇ ਹਨ ਅਤੇ ਇਹ ਸਮਝਦੇ ਹਨ ਕਿ ਉਸ ਦੇ ਰਸੂਲ (ﷺ) ਦਾ ਟੀਚਾ ਪੂਰਾ ਨਾ ਹੋਵੇਗਾ, ਨਾ ਹੀ ਇਹ ਧਰਮ ਸਾਰੇ ਧਰਮਾਂ ਉੱਤੇ ਭਾਰੂ ਹੋਵੇਗਾ।
ਇਹੋ ਭੈੜਾ ਵਿਚਾਰ ਹੈ ਜਿਹੜਾ ਮੁਨਾਫ਼ਿਕਾਂ ਅਤੇ ਮੁਸ਼ਰਿਕਾਂ ਨੇ ਕੀਤਾ, ਜਿਸ ਦੀ ਚਰਚਾ ਸੂਰੇਹ ਅਲ-ਫਤਾਹ ਵਿੱਚ ਹੈ

ਅਤੇ ਇਹ ਅਜਿਹਾ ਭੈੜਾ ਵਿਚਾਰ ਹੈ ਜਿਹੜਾ ਕਿ ਅੱਲਾਹ ਦੀ ਸ਼ਾਨ ਦੇ ਯੋਗ ਨਹੀਂ ਹੈ। ਜੋ ਉਸ ਦੀ ਹਿਕਮਤ, ਤਾਰੀਫ਼ ਅਤੇ ਸੱਚੇ ਬਚਨਾਂ ਦੇ ਵਿਰੁੱਧ ਹੈ।

ਜੋ ਵਿਅਕਤੀ ਇਹ ਸਮਝੇ ਕਿ ਅੱਲਾਹ ਤਾਅਲਾ ਝੂਠ ਨੂੰ ਹੱਕ ਉੱਤੇ ਭਾਰੂ ਕਰੇਗਾ ਜੋ ਕਿ ਸਦਾ ਕਾਇਮ ਰਹੇਗਾ ਅਤੇ ਉਸ ਦੇ ਕਾਰਨ ਹੱਕ ਖ਼ਤਮ ਹੋ ਜਾਵੇਗਾ ਅਤੇ ਜੋ ਕੁੱਝ ਹੋਇਆ ਉਸ ਦਾ ਅੱਲਾਹ ਤਾਅਲਾ ਦੀ ਕਜ਼ਾ ਤੇ ਕਦਰ ਦੇ ਦੁਆਰਾ ਹੋਣ ਦਾ ਇਨਕਾਰ ਕਰੇ ਜਾਂ ਇਹ ਗੱਲ ਕਰੇ ਕਿ ਉਸ ਦੀ ਤਕਦੀਰ ਪੂਰੀ ਤਰ੍ਹਾਂ ਹਿਕਮਤ ਉੱਤੇ ਨਹੀਂ।
ਸਗੋਂ ਇਹ ਵਿਚਾਰ ਕਿ ਇਹ ਕੇਵਲ ਉਸ ਦੀ ਮਸ਼ੀਅਤ (ਮਰਜ਼ੀ) ਹੈ।
ਇਹ ਕਾਫ਼ਰਾਂ ਦੀ ਸੋਚ ਹੈ, ਸੋ ਕਾਫ਼ਰਾਂ ਨੂੰ ਨਰਕ ਦੀ ਅੱਗ ਦੀ ਸਜ਼ਾ ਹੈ।

ਵਧੇਰੇ ਲੋਕ ਅੱਲਾਹ ਤਾਅਲਾ ਪ੍ਰਤੀ ਭੈੜੇ ਵਿਚਾਰ ਰੱਖਦੇ ਹਨ। ਇਸ ਬਦ ਗੁਮਾਨੀ ਤੋਂ ਸਿਰਫ਼ ਉਹੀ ਲੋਕ ਸਲਾਮਤ ਹਨ ਜਿਹੜੇ ਅੱਲਾਹ ਤਾਅਲਾ, ਅਤੇ ਉਸਦੇ ਅਸਮਾਂ ਵ

ਸਿਫ਼ਾਤ (ਨਾਮਾਂ ਤੇ ਗੁਣਾ) ਨੂੰ, ਅਤੇ ਉਸ ਦੀ ਹਿਕਮਤ ਤੇ ਤਾਰੀਫ਼ ਦੇ ਅਸਬਾਬ (ਸਾਧਨਾਂ) ਨੂੰ ਪਹਿਚਾਣੇ ਹਨ।

ਹਰ ਅਕਲਮੰਦ ਜਿਹੜਾ ਆਪਣੀ ਭਲਾਈ ਚਾਹੁੰਦਾ ਹੈ, ਤਾ ਉਹ ਉੱਪਰ ਦੱਸੀਆਂ ਗੱਲਾਂ ਨੂੰ ਸਿੱਖਣ ਦਾ ਯਤਨ ਕਰੇ (ਅੱਲਾਹ ਤਾਅਲਾ, ਅਤੇ ਉਸਦੇ ਅਸਮਾਂ ਵ ਸਿਫ਼ਾਤ (ਨਾਮਾਂ ਤੇ ਗੁਣਾ) ਨੂੰ) ਅਤੇ ਉਹ ਅੱਲਾਹ ਤਾਅਲਾ ਦੇ ਹਜ਼ੂਰ ਤੌਬਾ ਤੇ ਮੁਆਫ਼ੀ ਮੰਗੇ ਅਤੇ ਆਪਣੇ ਰੱਬ ਦੇ ਪ੍ਰਤੀ ਬਦ ਗੁਮਾਨੀ, ਬਦ ਜਨੀ ,ਭੈੜੇ ਵਿਚਾਰਾਂ ਤੋਂ ਬਚੇ।

ਅਤੇ ਅਗਰ ਤੁਸੀਂ ਲੋਕਾਂ ਦੀਆਂ ਗੱਲਾਂ ਤੇ ਗੌਰ ਕਰੋ ਤਾਂ ਬਹੁਗਿਣਤੀ ਲੋਕ ਤਕਦੀਰ ਦੇ ਮਾਮਲੇ ਵਿੱਚ ਮਲਾਮਤ ਭਰਿਆ ਵਤੀਰਾ ਅਪਣਾਉਦੇ ਹਨ(ਮਤਲਬ ਕਿ ਆਪਣੀ ਕਿਸਮਤ ਨੂੰ ਹਮੇਸ਼ਾ ਕੋਸਦੇ ਰਹਿੰਦੇ ਹਨ), ਅਤੇ ਉਹ ਉਦਾਸੀਨਤਾ (ਅਤੇ ਭਟਕਣ-ਪਣ) ਦਾ ਸ਼ਿਕਾਰ ਹਨ , ਅਤੇ ਤਕਦੀਰ ਦਾ ਸ਼ਿਕਵਾ ਕਰਦੇ ਹੋਏ ਆਖਦੇ ਹਨ ਕਿ ਫਲਾਣਾ ਕੰਮ ਐਵੇਂ ਹੋਣਾ ਚਾਹੀਦਾ ਸੀ ਫਲਾਣਾ ਕੰਮ ਐਵੇਂ । ਖੁਦ ਨੂੰ ਮਿਲਣ ਵਾਲੀਆ ਚੀਜਾਂ ਨੂੰ ਕੁੱਝ ਲੋਕ ਘੱਟ ਸਮਝਦੇ ਹਨ ਅਤੇ ਕੁੱਝ ਵੱਧ।

ਹੁਣ ਤੁਸੀਂ ਆਪਣੇ ਆਪ ਦਾ ਹੀ ਨਿਰੱਖਣ ਕਰੋ। ਕੀ ਤੁਸੀਂ ਇਸ ਬਦਗੁਮਾਨੀ ਤੋਂ ਬਚੇ ਹੋਏ ਹੋ?  (ਇੱਕ ਅਰਬੀ ਸ਼ੇਅਰ ਦਾ ਤਰਜਮਾਂ)

ਅਗਰ ਤੁਸੀਂ ਇਸਤੋਂ ਮਹਿਫ਼ੂਜ ਹੋ ਗਏ ਤਾਂ ਯਕੀਨਨ ਇੱਕ ਬਹੁਤ ਵੱਡੀ ਗੱਲ ਤੋਂ ਬਚ ਗਏ, ਵਗਰਨਾ ਮੈਂ ਨਾਹਿ ਸਮਝਦਾ ਕਿ ਤੁਸੀਂ ਇਸਤੋਂ ਬਚੇ ਹੋਏ ਹੋਂ ।
(ਜਾਦ ਅਲ ਮਾਅਦ 3/205-211)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਸੂਰੇਹ ਆਲੇ ਇਮਰਾਨ ਅਤੇ ਸੂਰੇਹ ਅਲ-ਫਤਾਹ ਦੀਆਂ ਆਇਤਾਂ ਦੀ ਤਫ਼ਸੀਰ।

2) ਭੈੜੇ ਵਿਚਾਰਾਂ ਦੀਆਂ ਅਨੇਕ ਕਿਸਮਾਂ ਹਨ, ਜਿਹਨਾਂ ਦੀ ਗਿਣਤੀ ਨਹੀਂ ਹੋ ਸਕਦੀ।

3) ਇਹਨਾਂ ਤੋਂ ਉਹੀਓ ਬਚ ਸਕਦਾ ਹੈ ਜਿਹੜਾ ਅੱਲਾਹ ਤਾਅਲਾ ਦੀਆਂ ਸਿਫ਼ਤਾਂ ਨੂੰ ਪਹਿਚਾਣੇ ਅਤੇ ਆਪਣੇ ਆਪ ਨੂੰ ਵੀ ਚੰਗੀ ਤਰ੍ਹਾਂ ਸਮਝ ਲਵੇ।

## 60. ਤਕਦੀਰ ਦੇ ਇਨਕਾਰੀਆਂ ਦਾ ਬਿਆਨ।

ਹਜ਼ਰਤ ਅਬਦੁੱਲਾਹ ਇਬਨੇ ਉਮਰ (ਰਜ਼ੀ:) ਨੇ ਕਿਹਾ ਕਿ ਉਸ (ਜ਼ਾਤ) ਦੀ ਕਸਮ ਜਿਸ ਦੇ ਹੱਥ ਵਿੱਚ ਮੇਰੀ ਜਾਨ ਹੈ, ਜੇਕਰ ਕਿਸੇ ਕੋਲ ੳਹਦ ਪਹਾੜ ਦੇ ਬਰਾਬਰ ਸੋਨਾਂ ਹੋਵੇ ਅਤੇ ਉਸ ਨੂੰ ਅੱਲਾਹ ਦੀ ਰਾਹ ਵਿੱਚ ਖ਼ਰਚ ਕਰ ਦੇਵੇ ਤਾਂ ਅੱਲਾਹ ਤਾਅਲਾ ਉਸ ਨੂੰ ਉੱਕਾ ਹੀ ਕਬੂਲ ਨਹੀਂ ਕਰੇਗਾ ਜਦੋਂ ਤੱਕ ਉਹ ਤਕਦੀਰ 'ਤੇ ਇਮਾਨ ਨਾ ਲੈ ਆਵੇ। ਫੇਰ ਉਹਨਾ ਨੇ ਦਲੀਲ ਵਜੋਂ ਨਬੀ (ﷺ) ਦਾ ਫ਼ਰਮਾਨ ਪੇਸ਼ ਕੀਤਾ ਕਿ ਇਮਾਨ ਤਾਂ ਇਹ ਹੈ ਕਿ ਤੂੰ ਅੱਲਾਹ ਤਾਅਲਾ , ਉਸ ਦੇ ਫ਼ਰਿਸ਼ਤਿਆਂ, ਕਿਤਾਬਾਂ, ਰਸੂਲਾਂ ਅਤੇ ਆਖ਼ਰਤ (ਕਿਆਮਤ) ਦੇ ਦਿਨ ਉੱਤੇ ਅਤੇ ਤਕਦੀਰ ਉੱਤੇ ਭਾਵੇਂ ਉਹ ਚੰਗੀ ਹੈ ਜਾਂ ਬੁਰੀ, ਇਮਾਨ ਲੈ ਆਵੇ।
(ਸਹੀ ਮੁਸਲਿਮ 8)

ਹਜ਼ਰਤ ਉਬਾਦਾ ਬਿਨ ਸਾਮਿਤ (ਰਜ਼ੀ:) ਨੇ ਆਪਣੇ ਪੁੱਤਰ ਨੂੰ ਕਿਹਾ ਕਿ ਐ ਪੁੱਤਰ! ਤੂੰ ਉਹ ਸਮੇਂ ਤੱਕ ਇਮਾਨ ਦਾ ਮਜ਼ਾ ਨਹੀਂ ਚੱਖ ਸਕਦਾ, ਜਦੋਂ ਤੱਕ ਇਹ ਨਾ ਸਮਝ ਲਵੇਂ ਕਿ ਜਿਹੜੀ ਚੀਜ਼ (ਦੁੱਖ,ਸੁੱਖ,ਤਕਲੀਫ,ਬਿਮਾਰੀ,ਕੋਈ ਵੀ ਚੰਗੀ-ਮੰਦੀ ਘਟਨਾ ਆਦਿ) ਤੈਨੂੰ ਪਹੁੰਚਣ ਵਾਲੀ ਹੈ ਉਹ ਤੈਥੋਂ ਟਲਣ ਵਾਲੀ ਨਹੀਂ, ਜਿਹੜੀ ਨਹੀਂ ਮਿਲੀ (ਪਹੁੰਚੀ), ਉਹ ਕਦੇ ਵੀ ਤੈਨੂੰ ਪਹੁੰਚਣ ਵਾਲੀ ਨਹੀਂ।
ਮੈ ਰਸੂਲ (ﷺ) ਨੂੰ ਫ਼ਰਮਾਉਂਦੇ ਹੋਏ ਸੁਣਿਆ ਹੈ ਕਿ ਅੱਲਾਹ ਤਾਅਲਾ ਨੇ ਸਭ ਤੋਂ ਪਹਿਲਾਂ ਕਲਮ ਨੂੰ ਪੈਦਾ ਕੀਤਾ ਤੇ ਉਸ ਨੂੰ ਕਿਹਾ ਕਿ ਲਿਖ, ਉਸ ਨੇ ਕਿਹਾ ਕਿ ਐ ਮੇਰੇ ਰੱਬ ! ਕੀ ਲਿਖਾਂ? ਫ਼ਰਮਾਇਆ ਕਿ ਕਿਆਮਤ ਤੱਕ ਆਉਣ ਵਾਲੀ ਹਰੇਕ ਚੀਜ਼ ਦੀ ਤਕਦੀਰ ਲਿਖ ਦੇ।
ਐ ਪੁੱਤਰ! ਮੈ ਨਬੀ (ﷺ) ਨੂੰ ਫ਼ਰਮਾਉਂਦੇ ਹੋਏ ਸੁਣਿਆ ਕਿ ਜਿਹੜਾ ਵਿਅਕਤੀ ਇਸ ਅਕੀਦੇ ਤੋਂ ਇਲਾਵਾ ਕਿਸੇ ਹੋਰ ਅਕੀਦੇ ਤੇ ਮਰਿਆ ਉਹ ਮੇਰੀ ਉੱਮਤ ਵਿੱਚੋਂ ਨਹੀਂ।
(ਇਸਨਾਦ ਸਹੀ ਲੀ ਗੈਰਿਹੀ ਬਾ ਸਵਾਹਿਦ) (ਸੁਨਨ ਅਬੂ ਦਾਊਦ 4700)
(ਸੇਖ ਅਲਬਾਨੀ ਸਹੀ)

ਅਹਿਮਦ ਦੀ ਇੱਕ ਰਿਵਾਇਤ ਵਿੱਚ ਹੈ ਕਿ ਅੱਲਾਹ ਤਾਅਲਾ ਨੇ ਸਭ ਤੋਂ ਪਹਿਲਾਂ ਕਲਮ ਨੂੰ ਪੈਦਾ ਕੀਤਾ ਤੇ ਉਸ ਨੂੰ ਕਿਹਾ ਕਿ ਲਿਖ, ਸੋ ਕਲਮ ਨੇ ਉਸੇ ਵੇਲੇ ਕਿਆਮਤ ਤੱਕ ਹੋਣ ਵਾਲੀਆਂ ਸਾਰੀਆਂ ਘਟਨਾਵਾਂ ਨੂੰ ਲਿਖ ਦਿੱਤਾ।
[ਇਸਨਾਦ ਸਹੀ ਲੀ ਗੈਰਿਹੀ ਬਾ ਸਵਾਹਿਦ) (ਮੁਸਨਦ ਅਹਿਮਦ 22705)

ਇਬਨੇ ਵਹਬ ਦੀ ਰਿਵਾਇਤ ਵਿੱਚ ਹੈ ਕਿ ਰਸੂਲ (ﷺ) ਨੇ ਫ਼ਰਮਾਇਆ, ਜਿਹੜਾ ਵਿਅਕਤੀ ਤਕਦੀਰ ਉੱਤੇ ਭਾਵੇਂ ਉਹ ਚੰਗੀ ਹੈ ਜਾਂ ਭੈੜੀ, ਇਮਾਨ ਨਹੀਂ ਲਿਆਉਂਦਾ ਅੱਲਾਹ ਤਾਅਲਾ ਉਸ ਨੂੰ ਜਹੰਨਮ ਦੀ ਅੱਗ ਵਿੱਚ ਸਾੜੇਗਾ।
[ਹਦੀਸ ਸਹੀ ਬਾ ਸਵਾਹਿਦ ਇਬਨੇ ਵਹਬ ਫੀ “ਅਲ-ਕਦਰ” 26 ਇਸਦੀ ਸਨਦ ਮੁਨਕਤੇ ਹੈ, ਇਬਨੇ ਅਬੀ ਆਸਿਮ ਫੀ “ਅਸ-ਸੁੰਨਾਹ” ਇਹ ਸਨਦ ਵੀ ਜਈਫ਼ ਹੈ,ਪਰ ਉੱਪਰ ਗੁਜਰੇ ਸਵਾਹਿਦਾਂ ਨਾਲ ਸਹੀ ਹੈ]

ਇਬਨੇ ਦੈਲਮੀ (ਰਹਿ:) ਤੋਂ ਰਿਵਾਇਤ ਹੈ ਕਿ ਮੈਂ ਹਜ਼ਰਤ ਇਬਨੇ ਅਬੀ ਕਾਅਬ (ਰਜ਼ੀ:) ਕੋਲ ਆਇਆ ਅਤੇ ਅਰਜ਼ ਕੀਤੀ ਕਿ ਤਕਦੀਰ ਦੇ ਪ੍ਰਤੀ ਮੇਰੇ ਮਨ ਵਿੱਚ ਕੁੱਝ ਸ਼ੰਕਾਵਾਂ ਹਨ, ਮੈਨੂੰ ਕੋਈ ਹਦੀਸ ਬਿਆਨ ਕਰੋ, ਤਾਂ ਕਿ ਅੱਲਾਹ ਤਾਅਲਾ ਮੇਰੇ ਦਿਲ ਦੀ ਸ਼ੰਕਾ ਨੂੰ ਦੂਰ ਕਰ ਦੇਵੇ।
ਹਜ਼ਰਤ ਇਬਨੇ ਕਾਅਬ (ਰਜ਼ੀ:) ਨੇ ਫ਼ਰਮਾਇਆ, ਜੇ ਤੂੰ ਓਹਦ ਪਹਾੜ ਦੇ ਬਰਾਬਰ ਵੀ ਸੋਨਾਂ ਖ਼ਰਚ ਕਰੇਂਗਾ ਤਾਂ ਕਦੇ ਵੀ ਅੱਲਾਹ ਤਾਅਲਾ ਤੈਥੋਂ ਉਸ ਵੇਲੇ ਤੱਕ ਕਬੂਲ ਨਹੀਂ ਕਰੇਗਾ ਜਦੋਂ ਤੱਕ ਤੂੰ ਤਕਦੀਰ ਉੱਤੇ ਇਮਾਨ ਨਹੀਂ ਲਿਆਉਂਦਾ ਅਤੇ ਇਹ ਯਕੀਨ ਨਹੀਂ ਰੱਖਦਾ ਕਿ ਜੋ ਤੈਨੂੰ ਪਹੁੰਚਦਾ ਹੈ ਟਲਣ ਵਾਲਾ ਨਹੀਂ ਅਤੇ ਜਿਹੜਾ ਨਹੀਂ ਪਹੁੰਚਿਆ, ਉਸ ਵਿੱਚ ਤੂੰ ਫਸ ਨਹੀਂ ਸਕਦਾ। ਅਤੇ ਜੇਕਰ ਤੂੰ ਇਸ ਅਕੀਦੇ ਦੇ ਖਿਲਾਫ, ਕਿਸੇ ਹੋਰ ਅਕੀਦੇ ਤੇ ਮਰ ਗਿਆ ਤਾਂ ਜਹੰਨਮੀ ਹੋਵੇਗਾ।
ਇਬਨੇ ਦੈਲਮੀ (ਰਹਿ:) ਕਹਿੰਦੇ ਹਨ ਕਿ ਫੇਰ ਮੈਂ ਹਜ਼ਰਤ ਅਬਦੁੱਲਾਹ ਬਿਨ ਮਸਊਦ (ਰਜ਼ੀ:), ਹਜ਼ਰਤ ਹੁਜ਼ੈਫ਼ਾ ਬਿਨ ਯਮਾਨ (ਰਜ਼ੀ:) ਅਤੇ ਹਜ਼ਰਤ ਜ਼ੈਦ ਬਿਨ ਸਾਬਿਤ (ਰਜ਼ੀ:) ਦੇ ਕੋਲ ਆਇਆ, ਤਾਂ ਇਹਨਾਂ ਸਾਰਿਆਂ ਨੇ ਵੀ ਨਬੀ (ﷺ) ਦੀ ਇਹੀ ਹਦੀਸ ਬਿਆਨ ਕੀਤੀ।
[ਇਸਨਾਦ ਹਸਨ ਲੀ ਜਾਤੀਹੀ ਮੌਕੂਫ਼ਨ ਸੁਨਨ ਅਬੂ ਦਾਊਦ 4699)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1) ਤਕਦੀਰ ਉੱਤੇ ਇਮਾਨ ਲਿਆਉਣਾ ਫ਼ਰਜ਼ ਹੈ।

2) ਇਮਾਨੀ ਹਾਲਤ ਦਾ ਬਿਆਨ।

3) ਜਿਹੜਾ ਤਕਦੀਰ ‘ਤੇ ਇਮਾਨ ਨਹੀਂ ਲਿਆਇਆ ਉਸ ਦੇ ਅਮਲਾਂ ਦਾ ਬਰਬਾਦ ਹੋਣਾ।

4) ਇਹ ਦੱਸਣਾ ਕਿ ਕਿਸੇ ਨੂੰ ਇਮਾਨ ਦਾ ਸੁਆਦ ਨਹੀਂ ਆਉਂਦਾ ਜਦੋਂ ਤੱਕ ਤਕਦੀਰ ਉੱਤੇ ਇਮਾਨ ਨਾ ਲਿਆਵੇ।

5) ਸਭ ਤੋਂ ਪਹਿਲਾਂ ਅੱਲਾਹ ਤਾਅਲਾ ਨੇ ਕੀ ਪੈਦਾ ਕੀਤਾ?

6) ਕਲਮ ਨੇ ਕਿਆਮਤ ਤੱਕ ਵਾਪਰਨ ਵਾਲੀਆਂ ਘਟਨਾਵਾਂ ਨੂੰ ਲਿਖਿਆਂ।

7) ਆਪ (ﷺ)ਦਾ ਉਸ ਨਾਲ ਸੰਬੰਧ ਨਾ ਰੱਖਣ ਦਾ ਬਿਆਨ ਜਿਹੜਾ ਤਕਦੀਰ ਉੱਤੇ ਇਮਾਨ  ਨਹੀਂ ਲਿਆਉਂਦਾ।

8) ਸਲਫ਼ ਏ ਸਾਲਿਹੀਨ ਦਾ ਤਰੀਕਾ ਇਹ ਸੀ ਜਦੋਂ ਕਿਸੇ ਮਸਅਲੇ ਵਿੱਚ ਸ਼ੱਕ-ਸ਼ੁਬਾ ਹੁੰਦਾ ਤਾਂ ਵਿਦਵਾਨਾਂ ਤੋਂ ਪੁੱਛਦੇ ਸਨ ਅਤੇ ਉਹ ਉਸ ਦਾ ਹੱਲ ਕਰਦੇ।

9) ਤਕਦੀਰ ਦੇ ਸੰਬੰਧ ਵਿੱਚ ਆਸ਼ੰਕਾਵਾਂ ਪ੍ਰਤੀ ਵਿਦਵਾਨਾਂ ਨੇ ਇੱਕੋ ਜਵਾਬ ਦਿੱਤਾ, ਕਿਉਂ ਜੋ ਉਹਨਾ ਨੇ ਆਪਣੀਆਂ ਦਲੀਲਾਂ ਨੂੰ ਸਿੱਧੇ ਤੌਰ ਤੇ ਨਬੀ (ﷺ) ਨਾਲ ਜੋੜਿਆ ਹੈ।

# 61. ਤਸਵੀਰ ਬਨਾਉਣ ਵਾਲੇ ਦਾ ਹੁਕਮ

ਹਜ਼ਰਤ ਅਬੂ-ਹੁਰੈਰਾ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਅੱਲਾਹ ਤਾਅਲਾ ਦਾ ਫ਼ਰਮਾਨ ਹੈ ਕਿ ਉਸ ਤੋਂ ਵੱਡਾ ਜ਼ਾਲਿਮ ਕੋਣ ਹੋਵੇਗਾ, ਜੋ ਮੇਰੀ ਮੱਖਲੂਕ ਵਾਂਗ ਮੱਖਲੂਕ ਬਣਾਉਣ ਦੀ ਕੋਸ਼ਿਸ਼ ਕਰੇ। ਇਹ ਲੋਕ ਕੋਈ ਇੱਕ ਕਣ, ਇੱਕ ਦਾਣਾ ਜਾਂ ਇੱਕ ਜਓਂ ਹੀ ਬਣਾ ਕੇ ਦਿਖਾਉਣ।
(ਬੁਖ਼ਾਰੀ 7559 , ਮੁਸਲਿਮ 2111)

ਹਜ਼ਰਤ ਆਇਸ਼ਾ (ਰਜ਼ੀ:) ਦੱਸਦੀਆਂ ਹਨ ਕਿ ਨਬੀ(ﷺ) ਨੇ ਫ਼ਰਮਾਇਆ, ਕਿਆਮਤ ਦਿਹਾੜੇ ਸਭ ਤੋਂ ਕਰੜੀ ਸਜ਼ਾ ਉਹਨਾ ਲੋਕਾਂ ਨੂੰ ਹੋਵੇਗੀ ਜਿਹੜੇ ਅੱਲਾਹ ਤਾਅਲਾ ਦੇ ਬਨਾਉਣ ਵਿੱਚ ਉਸ ਦੀ ਨਕਲ ਕਰਦੇ ਹਨ।
(ਬੁਖ਼ਾਰੀ 5954 , ਮੁਸਲਿਮ 2107)

ਹਜ਼ਰਤ ਅਬਦੁੱਲਾਹ ਬਿਨ ਅੱਬਾਸ (ਰਜ਼ੀ:) ਦੱਸਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ, ਹਰੇਕ ਮੁਸੱਵਿਰ (ਵਿਅਕਤੀ ਜਿਹੜਾ ਤਸਵੀਰ ਬਨਣਾਉਂਦਾ ਹੈ) ਜਹੰਨਮ ਵਿੱਚ ਜਾਵੇਗਾ, ਉਸ ਦੀ ਬਣਾਈ ਹੋਈ ਹਰ ਤਸਵੀਰ ਦੇ ਬਦਲੇ ਇੱਕ ਜਾਨ ਬਣਾਈ ਜਾਵੇਗੀ ਜਿਸ ਰਾਹੀਂ ਉਸ (ਮੁਸੱਵਿਰ) ਨੂੰ ਜਹੰਨਮ ਵਿੱਚ ਅਜ਼ਾਬ ਦਿੱਤਾ ਜਾਵੇਗਾ।
(ਬੁਖ਼ਾਰੀ 2225 , ਮੁਸਲਿਮ 2110)

ਹਜ਼ਰਤ ਇਬਨੇ ਅੱਬਾਸ (ਰਜ਼ੀ:) ਦੱਸਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ ਕਿ ਜਿਸ ਇਨਸਾਨ ਨੇ ਦੁਨੀਆਂ ਵਿੱਚ ਕੋਈ ਤਸਵੀਰ ਬਣਾਈ, ਉਸ ਨੂੰ ਕਿਆਮਤ ਦਿਹਾੜੇ ਹੁਕਮ ਦਿੱਤਾ ਜਾਵੇਗਾ ਕਿ ਉਸ ਵਿੱਚ ਰੂਹ ਪਾਵੇ। ਪਰ ਉਹ ਰੂਹ ਨਹੀਂ ਪਾ ਸਕੇਗਾ।
(ਬੁਖ਼ਾਰੀ 5963, ਮੁਸਲਿਮ 2110)

ਅਬੁਲ-ਹੱਯਾਜ ਅਸਦੀ (ਰਹਿ:) ਦੱਸਦੇ ਹਨ ਕਿ ਹਜ਼ਰਤ ਅਲੀ (ਰਜ਼ੀ:) ਨੇ ਮੈਨੂੰ ਕਿਹਾ ਕਿ ਕੀ ਮੈਂ ਤੁਹਾਨੂੰ ਉਸ ਕੰਮ ਲਈ ਨਾ ਭੇਜਾਂ ਜਿਸ ਦੇ ਲਈ ਮੈਨੂੰ ਨਬੀ (ﷺ) ਨੇ ਭੇਜਿਆ ਸੀ? ਉਹ ਇਹ ਕਿ ਜਿਹੜੀ ਤਸਵੀਰ ਤੁਹਾਨੂੰ ਨਜ਼ਰ ਆਵੇ ਉਸ ਨੂੰ ਖ਼ਤਮ ਕਰ ਦਿਓ ਅਤੇ ਹਰ ਉਹ ਕਬਰ ਜਿਹੜੀ ਉੱਚੀ ਹੋਵੇ ਉਸ ਨੂੰ ਧਰਤੀ ਦੇ ਬਰਾਬਰ ਕਿਤੇ ਬਗੈਰ ਨਾ ਛੱਡੀਂ।
ਸਹੀ ਮੁਸਲਿਮ 969

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1. ਤਸਵੀਰ ਬਨਾਉਣ ਵਾਲਿਆਂ ਲਈ ਕਰੜੀ ਚਿਤਾਵਣੀ।

2. ਤਸਵੀਰ ਬਨਾਉਣ ਦੀ ਮਨਾਂਹੀ ਦਾ ਕਾਰਨ ਇਹ ਹੈ ਕਿ ਅੱਲਾਹ ਤਾਅਲਾ ਦੇ ਹਜ਼ੂਰ ਬੇ-ਅਦਬੀ ਹੈ ਜਿਵੇਂ ਕਿ ਅੱਲਾਹ ਤਾਅਲਾ ਨੇ ਫ਼ਰਮਾਇਆ ਕਿ ਉਸ ਵਿਅਕਤੀ ਤੋਂ ਵੱਧਕੇ ਜ਼ਾਲਿਮ ਕੌਣ ਹੋਵੇਗਾ ਜਿਹੜਾ ਮੇਰੇ ਵਾਂਗਸੂਰਤਾਂ ਬਨਾਉਣਾ ਚਾਹੁੰਦਾ ਹੈ।

3. ਅੱਲਾਹ ਤਾਅਲਾ ਦੀ ਕੁਦਰਤ ਦਾ ਅਤੇ ਨਿਮਰਤਾ ਦਾ ਪ੍ਰਗਟਾਵਾ ਇੰਜ ਕੀਤਾ ਕਿ ਇੱਕ ਕਣ ਬਨਾਉਣ ਜਾਂ ਇੱਕ ਜਓ ਹੀ ਬਨਾਉਣ।

4.ਇਸ ਗੱਲ ਦੀ ਵਿਆਖਿਆ ਕਿ ਇਹਨਾਂ ਤਸਵੀਰਾਂ ਬਨਾਉਣ ਵਾਲਿਆਂ ਨੂੰ ਕਰੜਾ ਅਜ਼ਾਬ ਹੋਵੇਗਾ।

5. ਅੱਲਾਹ ਤਾਅਲਾ ਤਸਵੀਰ ਬਨਾਉਣ ਵਾਲੇ ਲਈ ਹਰੇਕ ਤਸਵੀਰ ਦੇ ਬਦਲੇ ਇੱਕ ਜਾਨ ਬਣਾ ਦੇਵੇਗਾ, ਜਿਸ ਦੇ ਰਾਹੀਂ ਉਸ ਨੂੰ ਨਰਕ ਦਾ ਅਜ਼ਾਬ ਹੋਵੇਗਾ।

6. ਤਸਵੀਰ ਬਨਾਉਣ ਵਾਲੇ ਨੂੰ ਕਿਹਾ ਜਾਵੇਗਾ ਕਿ ਇਸ ਵਿੱਚ ਜਾਨ ਪਾ ਦੇ

7. ਜਿੱਥੇ ਵੀ ਤਸਵੀਰ ਹੋਵੇ ਉਸ ਨੂੰ ਖ਼ਤਮ ਕਰ ਦੇਣ ਦਾ ਹੁਕਮ।

# 61. ਬਹੁਤੀਆਂ ਕਸਮਾਂ ਖਾਣ ਦਾ ਬਿਆਨ।

ਅੱਲਾਹ ਤਾਅਲਾ  ਸੂਰੇਹ ਅਲ-ਮਾਇਦਾ ਦੀ ਆਇਤ 89 ਵਿੱਚ ਫ਼ਰਾਮਾਉਂਦਾ ਹੈ:
ਭਾਵ "ਆਪਣੀਆਂ ਕਸਮਾਂ ਦੀ ਰਾਖੀ ਕਰੋ"।

ਹਜ਼ਰਤ ਅਬੂ-ਹੁਰੈਰਾ (ਰਜ਼ੀ:) ਦੱਸਦੇ ਹਨ ਕਿ ਮੈ ਨਬੀ (ﷺ) ਤੋਂ ਸੁਣਿਆ ਹੈ ਕਿ ਕਸਮਾਂ ਖਾਣ ਨਾਲ ਸਾਮਾਨ ਤਾਂ ਵਿਕ ਜਾਂਦਾ ਹੈ ਪਰ ਬਰਕਤ ਖ਼ਤਮ ਹੋ ਜਾਂਦੀ ਹੈ।
(ਸਹੀ ਬੁਖਾਰੀ 2087 , ਸਹੀ ਮੁਸਲਿਮ 1606)

ਹਜ਼ਰਤ ਸਲਮਾਨ (ਰਜ਼ੀ:) ਕਹਿੰਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ ਕਿ ਤਿੰਨ ਆਦਮੀ ਅਜਿਹੇ ਹਨ , ਜਿਹਨਾਂ ਨਾਲ ਅੱਲਾਹ ਤਾਅਲਾ ਕਿਆਮਤ ਦਿਹਾੜੇ ਨਾ ਤਾ ਗੱਲ ਕਰੇਗਾ ਅਤੇ ਨਾ ਹੀ ਉਹਨਾ ਨੂੰ (ਗੁਨਾਹਾਂ ਦੀ ਮਾਫ਼ੀ ਦੇ ਜਰੀਏ) ਪਾਕ ਕਰੇਗਾ ਅਤੇ ਉਹਨਾ ਲਈ ਬਹੁਤ ਦੁਖ-ਦਾਈ ਅਜ਼ਾਬ ਹੋਵੇਗਾ,
1. ਬੁੱਢਾ ਜ਼ਾਨੀ,
2. ਘਮੰਡੀ ਫ਼ਕੀਰ ਅਤੇ
3. ਉਹ ਵਿਅਕਤੀ ਜਿਸ ਨੇ ਅੱਲਾਹ ਤਾਅਲਾ ਨੂੰ ਆਪਣਾ ਮਾਲ ਸਮਝ ਰੱਖਿਆ ਹੈ। (ਕਸਮਾਂ ਨਾਲ ਹੀ ਮਾਲ ਖਰੀਦ ਦਾ ਹੈ ਅਤੇ ਕਸਮਾਂ ਨਾਲ ਹੀ ਮਾਲ ਵੇਚਦਾ ਹੈ)
(ਮੁਅਜਮ ਅਲ ਕਬੀਰ ਤਬਰਾਨੀ ਜ 6, ਪ 246, ਹ 211)
[ਸੇਖ ਅਲਬਾਨੀ,ਸਹੀ ਅਲ ਜਾਮੇ 3072 (ਸਹੀ)]

ਹਜ਼ਰਤ ਇਮਰਾਨ ਬਿਨ ਹਸੀਨ (ਰਜ਼ੀ:) ਅਨੁਸਾਰ ਨਬੀ (ﷺ) ਨੇ ਫ਼ਰਮਾਇਆ ਕਿ ਮੇਰੀ ਉੱਮਤ ਦਾ ਸਭ ਤੋਂ ਬੇਹਤਰੀਨ ਦੌਰ,ਮੇਰਾ ਦੌਰ ਹੈ,ਫਿਰ ਉਹ (ਦੌਰ) ਜੋ ਇਸਤੋਂ ਬਾਅਦ ਹੋਵੇਗਾ, ਅਤੇ ਫੇਰ ਉਹ ਜਿਹੜਾ ਇਸਤੋਂ ਬਾਅਦ ਹੋਵੇਗਾ ।
ਹਜ਼ਰਤ ਇਮਰਾਨ (ਰਜ਼ੀ:) ਕਹਿੰਦੇ ਹਨ ਕਿ ਮੈਨੂੰ ਨਹੀਂ ਪਤਾ ਕਿ ਆਪ (ﷺ) ਨੇ ਆਪਣੇ ਮਗਰੋਂ ਦੋ ਵਾਰ ਕਿਹਾ ਸੀ ਜਾਂ ਤਿੰਨ ਵਾਰ। ਫੇਰ ਫ਼ਰਮਾਇਆ ਕਿ ਤੁਹਾਡੇ ਮਗਰੋਂ ਅਜਿਹੇ ਲੋਕ ਪੈਦਾ ਹੋਣਗੇ ਜਿਹੜੇ ਬਿਨਾਂ ਮੰਗੇ ਗਵਾਹੀ ਦੇਣਗੇ ਅਤੇ

ਬੇਈਮਾਨੀ ਕਰਨਗੇ, ਅਮਾਨਤਦਾਰ ਨਹੀਂ ਹੋਣਗੇ, ਜਦੋਂ ਨਜ਼ਰ ਮੰਨਣਗੇ ਤਾਂ ਪੂਰੀ ਨਹੀਂ ਕਰਨਗੇ ਅਤੇ ਉਹਨਾ ਵਿੱਚ ਮੋਟਾਪਾ ਜਾਹਿਰ ਹੋਵੇਗਾ।
(ਸਹੀ ਬੁਖਾਰੀ 3650, ਸਹੀ ਮੁਸਲਿਮ 2535)

ਹਜ਼ਰਤ ਇਬਨੇ ਮਸਊਦ (ਰਜ਼ੀ:) ਅਨੁਸਾਰ ਨਬੀ (ﷺ) ਦਾ ਫ਼ਰਮਾਨ ਹੈ ਕਿ ਸਭ ਤੋਂ ਬੇਹਤਰੀਨ ਲੋਕ ਮੇਰਾ ਦੌਰ ਦੇ ਹਨ ,ਫਿਰ ਉਹ ਜੋ ਇਹਨਾਂ ਤੋਂ ਬਾਅਦ ਵਿੱਚ ਆਉਣਗੇ,ਅਤੇ ਫਿਰ ਉਹ ਜੋ ਇਹਨਾਂ ਤੋਂ ਬਾਅਦ ਵਿੱਚ ਆਉਣਗੇ, ਇਸਤੋਂ ਬਾਅਦ ਅਜਿਹੇ ਲੋਕ ਆਉਣਗੇ ਕਿ ਉਹਨਾ ਦੀ ਗਵਾਹੀ ਕਸਮ ਤੋਂ ਪਹਿਲਾਂ ਅਤੇ ਕਸਮ ਗਵਾਹੀ ਤੋਂ ਪਹਿਲਾਂ ਹੋਵੇਗੀ।
(ਸਹੀ ਬੁਖਾਰੀ 3651, ਸਹੀ ਮੁਸਲਿਮ 2533)

(ਮਤਲਬ ਨਾ ਤਾਂ ਉਹ ਲੋਕ ਗਵਾਹੀ ਦੇ ਬਾਰੇ ਸੰਜੀਦਾ ਹੋਣਗੇ ਅਤੇ ਨਾ ਹੀ ਕਸਮ ਖਾਣ ਬਾਰੇ,ਆਨਨ-ਫ਼ਾਨਨ ਹੀ ਗਵਾਹੀ ਅਤੇ ਕਸਮ ਬਾਰੇ ਤਿਆਰ ਹੋ ਜਾਣਗੇ)

ਇਬਰਾਹੀਮ ਨਖ਼ਈ (ਰਹਿ:) ਕਹਿੰਦੇ ਹਨ ਕਿ ਬਚਪਨ ਵਿੱਚ ਸਾਨੂੰ ਗਵਾਹੀ ਅਤੇ ਬਚਨਾਂ ਉੱਤੇ ਕਾਇਮ ਰਹਿਣ ਲਈ ਮਾਪੇ ਮਾਰਿਆ ਕਰਦੇ ਸੀ।

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1. ਕਸਮ ਦੀ ਰਾਖੀ ਕਰਨਾ।

2. ਕਸਮ ਖਾਣ ਨਾਲ ਮਾਲ ਤਾਂ ਵਿਕ ਜਾਂਦਾ ਹੈ ਪਰ ਬਰਕਤ ਖ਼ਤਮ ਹੋ ਜਾਂਦੀ ਹੈ।

3. ਕਰੜੇ ਅਜ਼ਾਬ ਦਾ ਬਿਆਨ ਜਿਹੜਾ ਕਸਮਾਂ ਖਾਣ ਤੋਂ ਬਿਨਾਂ ਨਾ ਖਰੀਦੇ ਤੇ ਨਾ ਵੇਚੇ।

4. ਬਿਨਾਂ ਕਾਰਨ ਗੁਨਾਹ ਕਰਨਾ ਉਸ ਗੁਨਾਹ ਨੂੰ ਹੋਰ ਵਧਾ ਦਿੰਦਾ ਹੈ।

5. ਉਹਨਾ ਲੋਕਾਂ ਦੀ ਨਿੰਦਾ ਜਿਹੜੇ ਆਪੇ ਹੀ ਕਸਮ ਖਾਂਦੇ ਹਨ ਜਦਕਿ ਉਹਨਾ ਤੋਂ ਕੋਈ ਕਸਮ ਨਹੀਂ ਲੈਂਦਾ।

6. ਆਪ (ﷺ)ਦਾ ਤਿੰਨ ਜਾਂ ਚਾਰ ਸਮਿਆਂ ਦੀ ਪ੍ਰਸ਼ੰਸਾ ਅਤੇ ਉਹਨਾ ਮਗਰੋਂ ਜੋ ਹੋਵੇਗਾ ਉਸ ਦਾ ਬਿਆਨ।

7. ਉਹਨਾ ਲੋਕਾਂ ਦੀ ਨਿੰਦਾ ਜਿਹੜੇ ਬਿਨਾਂ ਗਵਾਹੀ ਮੰਗੇ ਗਵਾਹੀ ਦਿੰਦੇ ਹਨ।

8. ਸਲਫ਼-ਏ-ਸਾਲਹੀਨ ਆਪਣੇ ਬੱਚਿਆਂ ਨੂੰ ਗਵਾਹੀ ਅਤੇ ਬਚਨਾਂ ਉੱਤੇ ਕਾਇਮ ਰਹਿਣ ਲਈ ਮਾਰਿਆ ਕਰਦੇ ਸਨ।

# 63. ਅੱਲਾਹ ਅਤੇ ਰਸੂਲ (ﷺ) ਦੇ ਜ਼ਿੰਮੇ ਅਤੇ ਅਮਨ ਸ਼ਾਂਤੀ ਦੇਣ ਦਾ ਬਿਆਨ

ਅੱਲਾਹ ਤਾਅਲਾ ਸੂਰੇਹ ਅਨ-ਨਹਿਲ ਦੀ ਆਇਤ 91 ਵਿੱਚ ਫ਼ਰਮਾਉਂਦਾ ਹੈ:
ਭਾਵ “ਅਤੇ ਜਦੋਂ ਤੁਸੀਂ ਅੱਲਾਹ ਨਾਲ ਵਾਅਦਾ ਕਰੋਂ ਤਾਂ ਉਸਨੂੰ ਪੂਰਾ ਕਰੋ, ਅਤੇ ਜਦੋਂ ਪੱਕੀਆਂ ਕਸਮਾਂ ਖਾਂਵੇਂ ਤਾਂ ਉਹਨਾਂ ਨੂੰ ਨਾ ਤੋੜੋ, ਤੁਸੀਂ ਅੱਲ੍ਹਾ ਤਾਅਲਾ ਨੂੰ ਆਪਣੇ ਉੱਪਰ ਗਵਾਹ ਬਣਾ ਚੁੱਕੇ ਹੋ। ਆਪੋ ਵਿੱਚ ਪ੍ਰਣ ਕਰੋ ਅਤੇ ਨੂੰ ਕਰਨ ਮਗਰੋਂ”।

ਹਜ਼ਰਤ ਬੁਰੈਦਾ (ਰਜ਼ੀ) ਕਹਿੰਦੇ ਹਨ ਕਿ ਨਬੀ (ﷺ) ਜਦੋਂ ਕਿਸੇ ਵਿਅਕਤੀ ਨੂੰ ਕਿਸੇ ਵੱਡੀ ਫੌਜ ਜਾਂ ਕਿਸੇ ਛੋਟੇ ਲਸ਼ਕਰ ਦਾ ਆਗੂ ਬਣਾਉਂਦੇ ਤਾਂ ਉਸ ਨੂੰ ਅੱਲਾਹ ਤੋਂ ਡਰਦੇ ਰਹਿਣ ਦੀ ਅਤੇ ਆਪਣੇ ਅਧੀਨ ਲਸ਼ਕਰ ਦੇ ਨਾਲ ਵਧੀਆ ਵਿਵਹਾਰ ਕਰਨ ਦੀ ਨਸੀਹਤ ਕਰਦੇ।
ਫੇਰ ਫ਼ਰਮਾਉਂਦੇ ਕਿ ਅੱਲਾਹ ਤਾਅਲਾ ਦੀ ਰਾਹ ਵਿੱਚ ਉਸ ਦਾ ਨਾਂ ਲੈਕੇ ਜੰਗ ਕਰਿਓ, ਅਤੇ ਹਰ ਉਹ ਵਿਅਕਤੀ ਨਾਲ ਜੰਗ ਕਰਿਓ ਜੋ ਅੱਲਾਹ ਤਾਅਲਾ ਨਾਲ ਕੁਫ਼ਰ ਕਰਦਾ ਹੈ।
1. ਜੰਗ ਕਰਿਓ ਅਤੇ ਬੇ-ਈਮਾਨੀ ਨਾ ਕਰਿਓ ।
2. ਨਾ ਬਚਨਾਂ ਨੂੰ ਤੋੜਿਓ,
3. ਮੁਸਲਾ ਨਾ ਕਰਿਓ (ਕਿਸੇ ਲਾਸ਼ ਦੇ ਅੰਗ ਕੱਟ ਕੇ ਨਿਰਾਦਰ ਨਾ ਕਰਿਓ) ਅਤੇ
4. ਨਾ ਹੀ ਬੱਚਿਆਂ ਨੂੰ ਕਤਲ ਕਰਿਓ

ਅਤੇ ਜਦੋਂ ਮੁਸ਼ਰਿਕਾਂ ਵਿੱਚੋਂ ਕਿਸੇ ਦੁਸ਼ਮਨ ਦਾ ਸਾਹਮਣਾ ਹੋਵੇ, ਤਾਂ ਉਸਨੂੰ ਤਿੰਨ ਗੱਲਾਂ ਦੀ ਪੇਸ਼ਕਸ਼ ਕਰਿਓ । ਜੇਕਰ ਉਹਨਾ ਵਿੱਚੋਂ ਇੱਕ ਵੀ ਕਬੂਲ ਕਰ ਲਵੇ ਤਾਂ ਉਸ ਨੂੰ ਮੰਨ ਲਿਓ ਅਤੇ ਜੰਗ ਤੋਂ ਰੁੱਕ ਜਾਇਓ,
1. ਸਭ ਤੋਂ ਪਹਿਲਾਂ ਉਹਨਾ ਨੂੰ ਇਸਲਾਮ ਵੱਲ ਬੁਲਾਓ, ਜੇਕਰ ਉਹ ਇਸ ਨੂੰ ਕਬੂਲ ਕਰ ਲੈਣ ਤਾਂ ਉਹਨਾਂ ਦੀ ਇਸ ਗੱਲ ਨੂੰ ਮੰਨਜ਼ੂਰ ਕਰ ਲਿਓ। ਫੇਰ ਉਹਨਾ ਨੂੰ ਦਾਰੁਲ-

ਕੁਫ਼ਰ (ਕੁਫ਼ਰ ਦੇ ਘਰ) ਤੋਂ ਦਾਰੁਲ-ਇਸਲਾਮ ਦੀ ਤਰਫ ਹਿਜਰਤ ਕਰਨ ਦੀ ਦਾਅਵਤ ਦਿਓ ਅਤੇ ਇਹ ਦੱਸੋ ਕਿ ਜੇਕਰ ਇਹ ਹਿਜਰਤ ਕਰਨਗੇ ਤਾਂ ਉਹਨਾ ਨੂੰ ਉਹੀਓ ਹੱਕ ਪ੍ਰਾਪਤ ਹੋਵੇਗਾ ਜਿਹੜੇ ਮੁਹਾਜਿਰਾਂ ਨੂੰ ਮਿਲੇ ਹੋਏ ਹਨ ਹੈ ਅਤੇ ਜੋ ਉਹਨਾ ਮੁਹਾਜਿਰਾਂ ਨੂੰ ਬਰਦਾਸ਼ਤ ਕਰਨਾ ਪੈਂਦਾ ਹੈ ਉਹੀਓ ਉਹਨਾਂ ਨੂੰ ਵੀ ਬਰਦਾਸ਼ਤ ਕਰਨਾ ਪਵੇਗਾ।
ਜੇਕਰ ਉਹ ਹਿਜਰਤ ਨਾ ਕਰਨ ਤਾਂ ਉਹਨਾ ਨੂੰ ਦੱਸੋਂ ਕਿ ਉਹ ਉਹਨਾ ਬੱਦੂ ਮੁਸਲਮਾਨਾਂ ਵਾਂਗ ਹੋਣਗੇ ਜਿਹਨਾਂ ਉੱਤੇ ਅੱਲਾਹ ਦਾ ਹੁਕਮ ਲਾਗੂ ਹੈ ਅਤੇ ਉਹਨਾ ਨੂੰ ਮਾਲੇ ਗ਼ਨੀਮਤ ਆਦਿ ਵਿੱਚੋਂ ਕੁੱਝ ਨਾ ਮਿਲੇਗਾ।ਸਿਵਾਏ ਇਸਦੇ ਕਿ ਉਹ ਕਿਸੇ ਜੰਗ ਵਿੱਚ ਸ਼ਾਮਿਲ ਹੋਣ।

2. ਅਤੇ ਜੇਕਰ ਉਹ ਇਸਲਾਮ ਲਿਆਉਣ ਤੋਂ ਨਾਂਹ ਕਰ ਦੇਣ ਤਾਂ ਉਹਨਾ ਤੋਂ ਜਿਜ਼ੀਆ ਮੰਗੋ ਜੇ ਉਹ ਜਿਜ਼ੀਆ ਦੇਣ ਲਈ ਰਾਜ਼ੀ ਹੋ ਜਾਣ ਤਾਂ ਕਬੂਲ ਕਰੋ ਤੇ ਜੰਗ ਨਾ ਕਰੋ

3. ਪਰ ਅਗਰ ਉਹ ਜਿਜ਼ੀਆ ਦੇਣ ਤੋਂ ਵੀ ਇਨਕਾਰ ਕਰ ਦੇਣ ਤਾਂ ਅੱਲ੍ਹਾ ਦੀ ਮਦਦ ਮੰਗ ਕੇ ਉਹਨਾਂ ਨਾਲ ਜੰਗ ਕਰੋ। ਅਤੇ ਜਦੋਂ ਤੁਸੀਂ ਕਿਸੇ ਕਿਲ੍ਹੇ ਵਿੱਚ ਬੰਦ ਦੁਸ਼ਮਣ ਦਾ ਘੇਰਾਓ ਕਰੋਂ ਅਤੇ ਉਹ ਚਾਹੁਣ ਕਿ ਤੁਸੀਂ ਉਹਨਾ ਲਈ ਅੱਲਾਹ ਅਤੇ ਉਸਦੇ ਰਸੂਲ ਦਾ,ਅਮਾਨ, ਤਹੱਫੁਜ, ਅਤੇ ਜਮਾਨਤ ਦੇ ਦਵੋ (ਜ਼ਿੰਮਾ ਲੈ ਲਵੋਂ) ਤਾਂ ਇੰਜ ਕਦੇ ਵੀ ਨਾ ਕਰਨਾ ਸਗੋਂ ਆਪਣੇ ਅਤੇ ਆਪਣੇ ਸਾਥੀਆਂ ਦੀ ਤਰਫ ਤੋਂ ਅਮਾਨ, ਤਹੱਫੁਜ, ਦੇਣਾ (ਜ਼ਿੰਮਾ ਲੈ ਲੇਣਾ)। ਇਸ ਲਈ ਕਿ ਅਗਰ ਤੁਸੀਂ ਆਪਣੇ ਅਤੇ ਆਪਣੇ ਸਾਥੀਆਂ ਦਾ ਜ਼ਿੰਮਾ ਤੋੜੋਗੇ ਤਾਂ ਉਸ ਦਾ ਗੁਨਾਹ, ਅੱਲਾਹ ਤਾਅਲਾ ਅਤੇ ਉਸ ਦੇ ਰਸੂਲ (ﷺ) ਦੇ ਜ਼ਿੰਮੇ ਨੂੰ ਤੋੜਨ ਤੋਂ ਹਲਕਾ ਹੋਵੇਗਾ।
ਅਤੇ ਜਦੋਂ ਤੁਸੀਂ ਕਿਸੇ ਕਿਲ੍ਹੇ ਵਿੱਚ ਬੰਦ ਦੁਸ਼ਮਣ ਦਾ ਘੇਰਾਓ ਕਰੋਂ ਅਤੇ ਉਹ ਚਾਹੁਣ ਕਿ ਤੁਸੀਂ ਉਹਨਾ ਨੂੰ ਅੱਲਾਹ ਦੇ ਹੁਕਮ ਅਤੇ ਫੈਸਲੇ ਉੱਤੇ ਉਤਾਰੋ (ਮਤਲਬ ਅੱਲਾਹ ਦੇ ਹੁਕਮ ਅਤੇ ਫੈਸਲੇ ਅਨੁਸਾਰ ਸੁਲਹ ਕਰ ਲਵੋਂ) ਤਾਂ ਅਜਿਹਾ ਵੀ ਨਾ ਕਰਿਓ ਇਸ ਲਈ ਕਿ ਤੁਹਾਨੂੰ ਕੀ ਖਬਰ ਕਿ ਤੁਸੀਂ ਉਹਨਾਂ ਦੇ ਬਾਰੇ ਵਿੱਚ ਅੱਲ੍ਹਾ ਤਾਅਲਾ ਦੇ ਫੈਸਲੇ ਨੂੰ ਪਾ ਸਕੋਂਗੇ ਜਾਂ ਨਹੀਂ ।
ਸਹੀ ਮੁਸਲਿਮ 1731

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1. ਅੱਲਾਹ ਤਿਆਲਾ ਅਤੇ ਰਸੂਲ (ﷺ) ਅਤੇ ਆਮ ਮੁਸਲਮਾਨਾਂ ਦੀ ਜ਼ਿੰਮੇਵਾਰੀ ਵਿੱਚ ਅੰਤਰ।
2. ਆਪ (ﷺ) ਦਾ ਦੋ ਖ਼ਤਰਨਾਕ ਕੰਮਾਂ ਵਿੱਚੋਂ ਜਿਹੜਾ ਹਲਕਾ ਹੋਵੇ ਉਸ ਨੂੰ ਆਪਣਾਉਣ ਵੱਲ ਅਗਵਾਈ।
3. ਆਪ (ﷺ) ਦਾ ਇਹ ਫ਼ਰਮਾਨ ਕਿ “ਬਿਸਮਿੱਲਾਹ” ਤੋਂ ਅੱਲਾਹ ਦੀ ਰਾਹ ਵਿੱਚ ਜੰਗ ਕਰੋ।
4. ਆਪ (ﷺ) ਦਾ ਇਹ ਰਮਾਨ ਕਿ ਜੋ ਅੱਲਾਹ ਤਾਅਲਾ ਨਾਲ ਕੁਫ਼ਰ ਕਰਦਾ ਹੈ ਉਸ ਨਾਲ ਜੰਗ ਕਰੋ।
5. ਆਪ (ﷺ) ਦਾ ਇਹ ਫ਼ਰਮਾਨ ਕਿ ਅੱਲਾਹ ਤਾਅਲਾ ਤੋਂ ਮਦਦ ਮੰਗਦੇ ਹੋਏ ਜੰਗ ਕਰੋ।
6. ਅੱਲਾਹ ਤਾਅਲਾ ਦੇ ਹੁਕਮ ਅਤੇ ਆਲਿਮਾਂ ਦੇ ਹੁਕਮ ਵਿੱਚ ਅੰਤਰ।
7. ਸਹਾਬੀ ਵੀ ਲੋੜ ਪੈਣ ਉੱਤੇ ਕੋਈ ਅਜਿਹਾ ਹੁਕਮ ਦੇ ਸਕਦਾ ਹੈ ਜਿਸਨੂੰ ਉਹ ਵੀ ਨਹੀਂ ਜਾਣਦਾ ਕਿ ਇਹ ਹੁਕਮ ਅੱਲਾਹ ਤਾਅਲਾ ਦੇ ਹੁਕਮਾਂ ਅਨੁਸਾਰ ਹੈ ਜਾਂ ਨਹੀਂ।

# 64. ਅੱਲਾਹ ਦੇ ਨਾਂ ‘ਤੇ ਕਸਮਾਂ ਖਾਣ ਦਾ ਬਿਆਨ (ਤਕੱਬੁਰ, ਗੁਰੂਰ, ਅਤੇ ਘਮੰਡ ਵਿੱਚ ਆ ਕੇ)

ਹਜ਼ਰਤ ਜੁਨਦਬ ਬਿਨ ਅਬਦੁੱਲਾਹ (ਰਜ਼ੀ:) ਕਹਿੰਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ ਕਿ ਇੱਕ ਵਿਅਕਤੀ ਨੇ ਕਿਹਾ ਕਿ ਅੱਲਾਹ ਦੀ ਕਸਮ ਅੱਲਾਹ ਤਾਅਲਾ ਫ਼ਲਾਂ ਆਦਮੀ ਦੀ ਮਗਫਿਰਤ (ਬਖ਼ਸ਼ਿਸ) ਨਹੀਂ ਕਰੂਗਾ। ਤਾਂ ਅੱਲਾਹ ਤਾਅਲਾ ਨੇ ਫ਼ਰਮਾਇਆ ਕਿ ਇਹ ਕੌਣ ਹੁੰਦਾ ਹੈ ਜਿਹੜਾ ਮੇਰੇ ਨਾਂ ਉੱਤੇ ਕਸਮ ਖਾਵੇ ਕਿ ਮੈਂ ਆਦਮੀ ਦੀ ਮਗਫਿਰਤ (ਬਖ਼ਸ਼ਿਸ) ਨਹੀਂ ਕਰਾਂਗਾ । ਮੈ ਉਸ ਦੀ ਬਖ਼ਸ਼ਿਸ਼ ਕਰ ਦਿੱਤੀ ਅਤੇ ਤੇਰੇ (ਕਸਮ ਖਾਣ ਵਾਲੇ ਦੇ) ਅਮਲਾਂ ਨੂੰ ਬਰਬਾਦ ਕਰ ਦਿੱਤਾ।
(ਮੁਸਲਿਮ 2621)

ਹਜ਼ਰਤ ਅਬੂ-ਹੁਰੈਰਾ (ਰਜ਼ੀ:) ਦੀ ਹਦੀਸ ਵਿੱਚ ਹੈ ਕਿ ਇਹ ਕਹਿਣ ਵਾਲਾ ਇੱਕ ਆਬਿਦ (ਇਬਾਦਤ ਕਰਨ ਵਾਲਾ),ਅਤੇ ਜਾਹਿਦ (ਜਾਹਿਰੀ ਤੌਰ ਤੇ ਅੱਲ੍ਹਾ ਤੋਂ ਡਰਨ ਵਾਲਾ) ਵਿਅਕਤੀ ਸੀ।ਇਸੇ ਇੱਕ ਗੱਲ ਨੇ ਹੀ ਉਸ ਦੀ ਦੁਨੀਆ ਅਤੇ ਆਖ਼ਰਤ ਨੂੰ ਬਰਬਾਦ ਕਰ ਦਿੱਤਾ।
[ਇਸਨਾਦ ਹਸਨ ਲੀ ਜਾਤੀਹੀ) (ਸੁਨਨ ਅਬੂ ਦਾਊਦ 4901 ,ਮੁਸਨਦ ਅਹਿਮਦ 8292) (ਅਲਬਾਨੀ ਤਾਅਲੀਕਾਤ ਅਲ ਹਿਸਾਨ 8/221-222 ਹ 5712)]

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ
1. ਅੱਲਾਹ ਤਾਅਲਾ ਦੇ ਨਾਂ ਉੱਤੇ ਕਸਮਾਂ ਖਾਣ ਤੋਂ ਡਰਨਾ।
2. ਅੱਗ ਸਾਡੀ ਜੁੱਤੀ ਦੇ ਤਸਮੇਂ ਤੋਂ ਵੀ ਵੱਧ ਨੇੜੇ ਹੈ।
3. ਜੰਨਤ ਦਾ ਵੀ ਇਹੋ ਹਾਲ ਹੈ।
4. ਇਹ ਹਦੀਸ ਇਸ ਗੱਲ ਦੀ ਦਲੀਲ ਹੈ ਕਿ ਮਨੁੱਖ ਕਿਸੇ ਸਮੇਂ ਅਜਿਹਾ ਵਾਕ ਆਖ ਦਿੰਦਾ ਹੈ ਜਿਸ ਕਾਰਨ ਉਹ ਅਜ਼ਾਬ ਵਿੱਚ ਗ੍ਰਿਸਤ ਹੋ ਜਾਂਦਾ ਹੈ।
5. ਮਨੁੱਖ ਦੀ ਕਿਸੀ ਸਮੇਂ ਅਜਿਹੇ ਮਾਮਲਿਆਂ ਵਿੱਚ ਬਖ਼ਸ਼ਿਸ਼ ਹੋ ਜਾਂਦੀ ਹੈ, ਜਿਹੜਾ ਉਸ ਦੇ ਨੇੜੇ ਬਹੁਤ ਹੀ ਭੈੜਾ ਹੁੰਦਾ ਹੈ।

# 65. ਅੱਲਾਹ ਦੀ ਸਿਫ਼ਾਰਸ਼ ਮਖ਼ਲੂਕ ਕੋਲ ਨਹੀਂ ਲੈ ਜਾਣੀ ਚਾਹੀਦੀ

ਹਜ਼ਰਤ ਜੁਬੈਰ ਬਿਨ ਮੁਤਅਮ (ਰਜ਼ੀ:) ਫ਼ਰਮਾਉਂਦੇ ਹਨ ਕਿ ਇੱਕ ਅਰਬੀ ਨਬੀ (ﷺ) ਦੇ ਕੋਲ ਆਇਆ ਅਤੇ ਆਖਣ ਲੱਗਾ ਕਿ ਐ ਅੱਲਾਹ ਦੇ ਰਸੂਲ (ﷺ) ਜਾਨਾਂ ਖ਼ਤਮ ਹੋ ਗਈਆਂ, ਬੱਚੇ ਭੁੱਖੇ ਮਰ ਗਏ, ਮਾਲ ਬਰਬਾਦ ਹੋ ਗਏ। ਆਪ (ﷺ) ਤੁਸੀਂ ਅੱਲਾਹ ਅੱਗੇ ਸਾਡੇ ਲਈ ਮੀਂਹ ਦੀ ਦੁਆ ਕਰੋ। ਅਸੀਂ ਅੱਲਾਹ ਨੂੰ ਤੁਹਾਡੇ ਕੋਲ ਅਤੇ ਆਪ (ﷺ) ਨੂੰ ਅੱਲਾਹ ਕੋਲ ਸਿਫ਼ਾਰਸ਼ ਦੇ ਤੌਰ ਤੇ ਪੇਸ਼ ਕਰਦੇ ਹਾਂ।
ਆਪ (ﷺ) ਨੇ ਇਸਦੀ ਗੱਲ ਸੁਣ ਕੇ ਬਾਰ ਬਾਰ (ਸੁਬਹਾਨ ਅੱਲ੍ਹਾ) ਅੱਲਾਹ ਪਾਕ ਹੈ, (ਸੁਬਹਾਨ ਅੱਲ੍ਹਾ) ਅੱਲਾਹ ਪਾਕ ਹੈ, ਪੜ੍ਹਿਆ। ਆਪ ਇੰਜ ਹੀ ਤਸਬੀਹ ਕਰਦੇ ਰਹੇ। ਇੱਥੋਂ ਤੱਕ ਕਿ ਇਸ ਦਾ ਪ੍ਰਭਾਵ ਸਹਾਬਾ-ਏ-ਕਰਾਮ ਦੇ ਚਿਹਰਿਆਂ ਉੱਤੇ ਵਿਖਾਈ ਦਿੱਤਾ।
ਫੇਰ ਫ਼ਰਮਾਇਆ, ਤੇਰੇ ਉੱਤੇ ਅਫ਼ਸੋਸ, ਕੀ ਤੂੰ ਜਾਣਦਾ ਹੈਂ ਕਿ ਅੱਲਾਹ ਕੀ ਹੈ? (ਉਸਦਾ ਕੀ ਮਕਾਮ ਅਤੇ ਉਸਦੀ ਕਿ ਸ਼ਾਨ ਹੈ) ਅੱਲਾਹ ਦੀ ਸ਼ਾਨ ਇਸ ਤੋਂ ਬਹੁਤ ਉੱਚੀ ਹੈ ਅੱਲਾਹ ਨੂੰ ਕਿਸੇ ਦੇ ਹਜ਼ੂਰ ਸਿਫ਼ਾਰਸ਼ ਲਈ ਪੇਸ਼ ਨਹੀਂ ਕੀਤਾ ਜਾ ਸਕਦਾ।
(ਇਸਨਾਦ ਜਈਫ਼ ਅਬੂ-ਦਾਊਦ 4726)
( ਸੇਖ ਅਲਬਾਨੀ – ਜਈਫ਼ ਫੀ ਅਜ ਜਈਫ਼ਾ ਭਾਗ 6, ਹ 2639)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:
1.ਉਸ ਦੇ ਇਹ ਕਹਿਣ ਉੱਤੇ ਕਿ ਅਸੀਂ ਅੱਲਾਹ ਨੂੰ ਆਪ (ﷺ) ਦੇ ਕੋਲ ਸਿਫ਼ਾਰਸ਼ੀ ਬਣਾਉਂਦੇ ਹਾਂ ਇਸ ਉੱਤੇ ਨਾਰਾਜ਼ ਹੋਣਾ।

2. ਆਪ (ﷺ) ਦੇ ਚਿਹਰੇ ਦਾ ਰੰਗ ਬਦਲ ਜਾਣਾ, ਇੱਥੋਂ ਤੱਕ ਕਿ ਸਹਾਬਾ-ਏ-ਕਰਾਮ ਦੇ ਚਿਹਰੇ ਵੀ ਪ੍ਰਭਾਵਿਤ ਹੋਏ।

3. ਆਪ (ﷺ) ਨੇ ਇਹ ਵਾਕ ਨਾ ਪਸੰਦ ਕੀਤਾ ਕਿ ਅਸੀਂ ਅੱਲਾਹ ਤਾਅਲਾ  ਦੇ ਹਜ਼ੂਰ ਆਪ (ﷺ) ਨੂੰ ਸਿਫ਼ਾਰਸ਼ੀ ਵੱਜੋਂ ਲਿਜਾਂਦੇ ਹਾਂ।

4. '(ਸੁਬਹਾਨ ਅੱਲ੍ਹਾ)' ਦੇ ਅਰਥ ਅਤੇ ਉਸ ਦੀ ਵਿਆਖਿਆ।

5. ਮੁਸਲਮਾਨ ਨਬੀ (ﷺ) ਦੇ ਕੋਲ ਜਾ ਕੇ ਬਾਰਿਸ਼ ਲਈ ਦੁਆ ਕਰਵਾਇਆ ਕਰਦੇ ਸਨ।

# 66. ਨਬੀ (ﷺ) ਦਾ ਤੌਹੀਦ ਦੀ ਰਾਖੀ ਕਰਨਾ ਅਤੇ ਸ਼ਿਰਕ ਦੇ ਬੂਹੇ ਬੰਦ ਕਰਨਾ

ਹਜ਼ਰਤ ਅਬਦੁੱਲਾਹ ਬਿਨ ਸ਼ੱਖੀਰ (ਰਜ਼ੀ:) ਕਹਿੰਦੇ ਹਨ ਕਿ ਮੈਂ ਬਨੂ ਆਮਿਰ ਦੇ ਇੱਕ ਵਫ਼ਦ ਨਾਲ ਨਬੀ (ﷺ) ਦੇ ਕੋਲ ਆਇਆ। ਅਸੀਂ 'ਆਖਿਆ ਕਿ ਤੁਸੀਂ ਸਾਡੇ ਸਰਦਾਰ ਹੋ। ਆਪ (ﷺ) ਨੇ ਫ਼ਰਮਾਇਆ, ਸਰਦਾਰ ਤਾਂ ਸਿਰਫ਼ ਅੱਲਾਹ ਤਾਅਲਾ ਹੀ ਹੈ, ਜਿਹੜਾ ਬਰਕਤਾਂ ਵਾਲਾ ਅਤੇ ਬਹੁਤ ਉੱਚਾ ਹੈ। ਫਿਰ ਅਸੀਂ ਆਖਿਆ, ਕਿ ਆਪ (ﷺ) ਮਕਾਮ ਤੇ ਮਰਤਬੇ ਵਿੱਚ ਸਭ ਤੋਂ ਅਫ਼ਜ਼ਲ ਅਤੇ ਵੱਡੇ ਅਹਿਸਾਨ ਕਰਨ ਵਾਲੇ ਹਨ। ਆਪ (ﷺ) ਨੇ ਫ਼ਰਮਾਇਆ, ਕਿ ਇਹ ਜਾਂ ਇਸੇ ਪ੍ਰਕਾਰ ਦੀਆਂ ਮੁਨਾਸਿਬ ਗੱਲਾਂ ਹੀ ਆਖਿਆ ਕਰੋ, (ਖਿਆਲ ਰੱਖੋ) ਕਿਤੇ  ਸ਼ੈਤਾਨ ਦੇ ਚੱਕਰ ਵਿੱਚ ਨਾ ਫਸ ਜਾਵੇਂ।

(ਇਸਨਾਦ ਸਹੀ ਅਬੂ-ਦਾਊਦ 4806)

[(ਸੇਖ ਅਲਬਾਨੀ ਸਹੀ) (ਤੇਹਕੀਕ ਮਿਸ਼ਕਾਤ 4901 (ਸਹੀ)]

ਹਜ਼ਰਤ ਅਨਸ (ਰਜ਼ੀ:) ਫ਼ਰਮਾਉਂਦੇ ਹਨ ਕਿ ਕੁੱਝ ਲੋਕਾਂ ਨੇ ਨਬੀ (ﷺ) ਨੂੰ ਕਿਹਾ ਕਿ ਐ ਅੱਲਾਹ ਦੇ ਰਸੂਲ (ﷺ)!, ਐ ਸਾਡੇ ਵਿੱਚੋਂ ਸਭ ਤੋਂ ਵਧੀਆ ਅਤੇ ਸਭ ਤੋਂ ਵਧੀਆ ਦੇ ਪੁੱਤਰ , ਐ ਸਾਡੇ ਸਰਦਾਰ ਅਤੇ ਸਰਦਾਰ ਦੇ ਪੁੱਤਰ।

ਫ਼ਰਮਾਇਆ, ਐ ਲੋਕੋ! ਉਹੀਓ ਗੱਲਾਂ ਕਰੋ ਜਿਹੜੀਆਂ ਤੁਸੀਂ ਕਰਦੇ ਹੋ। ਇੰਜ ਨਾ ਹੋਵੇ ਕਿ ਕਿਤੇ ਸ਼ੈਤਾਨ ਤੁਹਾਨੂੰ ਬਹਿਕਾ ਦੇਵੇ। ਮੈਂ ਮੁਹੰਮਦ (ﷺ) ਅੱਲਾਹ ਦਾ ਬੰਦਾ ਅਤੇ ਉਸ ਦਾ ਰਸੂਲ ਹਾਂ। (ਐ ਲੋਕੋ!) ਮੈਂ ਨਹੀਂ ਚਾਹੁੰਦਾ ਕਿ ਤੁਸੀਂ ਮੈਨੂੰ ਮੇਰੇ ਇਸ ਮਕਾਮ ਅਤੇ ਮਰਤਬੇ ਤੋਂ ਵਧਾ ਦੇਵੋਂ, ਜੋ ਅੱਲ੍ਹਾ ਤਾਅਲਾ ਨੇ ਮੈਨੂੰ ਅਤਾ ਕੀਤਾ ਹੈ।

[ਇਸਨਾਦ ਸਹੀ ਮੁਸਨਦ ਅਹਿਮਦ 13596], [ਅਮਲ ਅਲ ਯੌਮ ਵਲ ਲਇਲ ਨਸਾਈ 248-249] (ਸਹੀ ਅਲਬਾਨੀ ਫੀ ਤਾਲੀਕਾਤ ਅਲ ਹਿਸਾਨ)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1.ਲੋਕਾਂ ਨੂੰ ਵਧਾਕੇ ਗੱਲ ਕਰਨ ਤੋਂ ਡਰਾਉਣਾ।
2.ਜਿਸ ਨੂੰ ਕੋਈ ਸਯੱਦਨਾ ਕਹੇ ਉਸ ਨੂੰ ਜਵਾਬ ਵਿੱਚ ਕੀ ਕਹਿਣਾ ਚਾਹੀਦਾ ਹੈ।
3. ਆਪ (ﷺ) ਦਾ ਇਹ ਫ਼ਰਮਾਉਣਾ ਕਿ ਤੁਹਾਨੂੰ ਸ਼ੈਤਾਨ ਨਾ ਬਹਿਕਾ ਦੇਵੇ। ਜਦਕਿ ਉਹਨਾ ਨੇ ਹੱਕ ਗੱਲ ਕਹੀ ਸੀ।
4. ਆਪ (ﷺ) ਦਾ ਇਹ ਕਹਿਣਾ ਕਿ ਮੈਂ ਨਹੀਂ ਚਾਹੁੰਦਾ ਕਿ ਮੇਰੇ ਰੁਤਬੇ ਨੂੰ ਵਧਾਇਆ ਜਾਵੇ।

# 67. ਅੱਲਾਹ ਤਾਆਲਾ ਦੀ ਅਜਮਤ ਅਤੇ ਉੱਚੀ ਸ਼ਾਨ ਦਾ ਬਿਆਨ।

ਸੂਰੇਹ ਜ਼ੁਮਰ ਦੀ ਆਇਤ 67 ਵਿੱਚ ਅੱਲਾਹ ਤਾਆਲਾ ਫ਼ਰਮਾਉਂਦਾ ਹੈ:
ਭਾਵ "ਉਹਨਾ ਲੋਕਾਂ ਨੇ ਅੱਲਾਹ ਦੀ ਉਹ ਕਦਰ ਨਹੀਂ ਕੀਤੀ ਜਿਹੜੀ ਕਰਨੀ ਚਾਹੀਦੀ ਸੀ, ਕਿਆਮਤ ਦਿਹਾੜੇ ਸਾਰੀ ਜਮੀਨ ਉਸ ਦੀ ਮੁੱਠੀ ਵਿੱਚ ਹੋਵੇਗੀ,ਅਤੇ ਸਾਰੇ ਅਸਮਾਨ ਉਸਦੇ ਸੱਜੇ ਹੱਥ ਵਿੱਚ ਲਪੇਟੇ ਹੋਏ ਹੋਣਗੇ, ਅੱਲ੍ਹਾ ਤਾਆਲਾ ਇਹਨਾਂ ਦੇ ਸ਼ਿਰਕ ਤੋਂ ਪਾਕ ਅਤੇ ਬੁਲੰਦ ਹੈ "।

ਹਜ਼ਰਤ ਇਬਨੇ ਮਸਊਦ (ਰਜ਼ੀ:) ਫ਼ਰਮਾਉਂਦੇ ਹਨ ਕਿ ਯਹੂਦੀਆਂ ਦਾ ਇੱਕ ਆਲਿਮ ਨਬੀ (ﷺ) ਦੇ ਕੋਲ ਆਇਆ ਅਤੇ ਕਹਿਣ ਲੱਗਿਆ, ਐ ਮੁਹੰਮਦ (ﷺ) ਅਸੀਂ ਆਪਣੀ ਕਿਤਾਬ ਵਿੱਚ ਵੇਖਦੇ ਹਾਂ ਕਿ ਅੱਲਾਹ ਤਾਆਲਾ ਸਾਰੇ ਅਸਮਾਨਾਂ ਨੂੰ ਇੱਕ ਉਂਗਲੀ ਉੱਤੇ , ਜ਼ਮੀਨਾਂ ਨੂੰ ਇੱਕ ਉਂਗਲੀ ਉੱਤੇ, ਰੁੱਖਾਂ ਨੂੰ ਇੱਕ ਉਂਗਲੀ ਉੱਤੇ, ਪਾਣੀ ਨੂੰ ਇੱਕ ਉਂਗਲੀ ਉੱਤੇ, ਚਿੱਕੜ ਨੂੰ ਇੱਕ ਉਂਗਲੀ ਉੱਤੇ, ਅਤੇ ਬਾਕੀ ਸਾਰੀ ਮੱਖਲੂਕਾਤ ਨੂੰ ਇੱਕ ਉਂਗਲੀ ਉੱਤੇ ਰੱਖ ਕੇ ਫ਼ਰਮਾਏਗਾ। ਮੈਂ ਹੀ ਬਾਦਸ਼ਾਹ ਹਾਂ।
ਨਬੀ (ﷺ) ਉਸਦੀ ਗੱਲ ਦੀ ਪੁਸ਼ਟੀ ਕਰਦੇ ਹੋਏ ਹੱਸੇ ਇੱਥੋਂ ਤੱਕ ਕਿ ਆਪ (ﷺ) ਦੀਆਂ ਦਾੜ੍ਹਾਂ ਵਿਖਾਈ ਦੇਣ ਲੱਗ ਪਈਆਂ।
ਫੇਰ ਆਪ (ﷺ) ਨੇ ਇਹ ਆਇਤ ਦੀ ਤਿਲਾਵਤ ਕੀਤੀ:
ਭਾਵ "ਉਹਨਾ ਲੋਕਾਂ ਨੇ ਅੱਲਾਹ ਦੀ ਉਹ ਕਦਰ ਨਹੀਂ ਕੀਤੀ ਜਿਹੜੀ ਕਰਨੀ ਚਾਹੀਦੀ ਸੀ, ਕਿਆਮਤ ਦਿਹਾੜੇ ਸਾਰੀ ਧਰਤੀ ਉਸ ਦੀ ਮੁੱਠੀ ਵਿੱਚ ਹੋਵੇਗੀ, ਅਤੇ ਸਾਰੇ ਅਸਮਾਨ ਉਸਦੇ ਸੱਜੇ ਹੱਥ ਵਿੱਚ ਲਪੇਟੇ ਹੋਏ ਹੋਣਗੇ,"।

(ਸਹੀ ਬੁਖਾਰੀ 4811,7414,7415 ਸਹੀ ਮੁਸਲਿਮ 2786)

ਅਤੇ ਸਹੀ ਮੁਸਲਿਮ ਦੀ ਇੱਕ ਰਿਵਾਇਤ ਵਿੱਚ ਹੈ ਕਿ ਪਹਾੜ ਅਤੇ ਰੁੱਖ ਇੱਕ ਉਂਗਲੀ ਉੱਤੇ ਹੋਣਗੇ। ਫੇਰ ਅੱਲਾਹ ਤਾਅਲਾ ਉਹਨਾ ਨੂੰ ਹਿਲਾ ਕੇ ਆਖੇਗਾ ਕਿ ਮੈਂ ਹੀ ਬਾਦਸ਼ਾਹ ਹਾਂ, ਅਤੇ ਮੈਂ ਹੀ ਅੱਲਾਹ ਹਾਂ!"
ਸਹੀ ਮੁਸਲਿਮ 2786

ਇੱਕ ਰਿਵਾਇਤ ਵਿੱਚ ਹੈ ਕਿ ਅੱਲਾਹ ਤਾਅਲਾ ਅਸਮਾਨਾਂ ਨੂੰ ਇੱਕ ਉਂਗਲੀ'ਤੇ ਅਤੇ ਪਾਣੀ ਅਤੇ ਚਿੱਕੜ ਨੂੰ ਇੱਕ 'ਤੇ ਅਤੇ ਸਾਰੀ ਮਖ਼ਲੂਕ ਨੂੰ ਇੱਕ ਉਂਗਲੀ'ਤੇ ਰੱਖੇਗਾ।
ਸਹੀ ਬੁਖਾਰੀ 7451

ਹਜ਼ਰਤ ਇਬਨੇ ਉਮਰ (ਰਜ਼ੀ:) ਤੋਂ ਮਰਵੀ ਹੈ ਕਿ ਅੱਲਾਹ ਤੁਆਲਾ ਸਾਰੇ ਅਸਮਾਨਾਂ ਨੂੰ ਕਿਆਮਤ ਦਿਹਾੜੇ ਲਵੇਟ ਕੇ ਆਪਣੇ ਸਿੱਧੇ ਹੱਥ ਵਿੱਚ ਲਵੇਗਾ ਅਤੇ ਫ਼ਰਮਾਵੇਗਾ, ਅਨਾ ਮਲਿਕੁ (ਮੈਂ ਹੀ ਬਾਦਸ਼ਾਹ ਹਾਂ), ਐਂਈ-ਨਲ ਜੱਬਾਰੂਨ, ਐਂਈ-ਨਲ ਮੁਤਾਕੱਬੀਰੂਨ ਅੱਜ (ਦੁਨੀਆਂ ਤੇ ਆਪਣੇ-ਆਪ ਨੂੰ ਜੱਬਾਰ (ਜੋਰਾਵਰ ,ਚੌਧਰੀ)) ਕਹਾਉਣ ਵਾਲੇ ਅਤੇ (ਤਕੱਬੁਰ ਕਰਨ ਵਾਲੇ) ਘਮੰਡੀ, ਕਿੱਥੇ ਹਨ? ਫੇਰ ਸੱਤਾਂ ਜ਼ਮੀਨਾਂ ਨੂੰ ਲਪੇਟ ਕੇ ਆਪਣੇ "ਖੱਬੇ ਹੱਥ" ਵਿੱਚ ਲਵੇਗਾ ਅਤੇ ਆਖੇਗਾ, ਅਨਾ ਮਲਿਕੁ (ਮੈਂ ਹੀ ਬਾਦਸ਼ਾਹ ਹਾਂ), ਐਂਈ-ਨਲ ਜੱਬਾਰੂਨ, ਐਂਈ-ਨਲ ਮੁਤਾਕੱਬੀਰੂਨ ਅੱਜ (ਦੁਨੀਆਂ ਤੇ ਆਪਣੇ-ਆਪ ਨੂੰ ਜੱਬਾਰ (ਜੋਰਾਵਰ ,ਚੌਧਰੀ)) ਕਹਾਉਣ ਵਾਲੇ ਅਤੇ (ਤਕੱਬੁਰ ਕਰਨ ਵਾਲੇ) ਘਮੰਡੀ, ਕਿੱਥੇ ਹਨ? ।
ਮੁਸਲਿਮ 2788

[ਨੋਟ-ਇਸ ਹਦੀਸ ਵਿੱਚ ਖੱਬੇ ਹੱਥ ਦਾ ਜਿਕਰ ਆਇਆ ਹੈ, ਤਾਂ ਅੱਲਾਮਾ ਅਲਬਾਨੀ ਅਤੇ ਬੇਹੱਕੀ ਨੇ ਹਦੀਸ ਦੇ ਇਸ ਟੁਕੜੇ ਨੂੰ ਸ਼ਾਜ ਕਿਹਾ ਹੈ]
[ ਜਿਆਦਾ ਜਾਣਕਾਰੀ ਲਈ ਦੇਖੋ
(ਅਸ ਸਹੀਹਾ 3136 ਅਲਬਾਨੀ)
(ਅਸਮਾਂ ਵ ਸਿਫ਼ਾਤ 706 ਬੇਹੱਕੀ) ]

ਹਜ਼ਰਤ ਇਬਨੇ ਅੱਬਾਸ (ਰਜ਼ੀ:) ਤੋਂ ਰਿਵਾਇਤ ਹੈ ਕਿ ਸੱਤੇ ਅਸਮਾਨਾਂ ਅਤੇ ਸੱਤੇ ਜ਼ਮੀਨਾਂ ਅੱਲਾਹ ਤਾਅਲਾ ਦੇ ਹੱਥ ਵਿੱਚ ਇੰਜ ਹੋਣਗੀਆਂ ਕਿ ਜਿਵੇਂ ਤੁਹਾਡੇ ਹੱਥ ਵਿੱਚ ਰਾਈ ਦਾ ਦਾਣਾ।
ਇਸਨਾਦ ਹਸਨ (ਤਫ਼ਸੀਰ ਇਬਨੇ ਜਰੀਰ ਤਬਰੀ ਜ 5 ,ਪ 399,ਹ 5794)

ਅੱਲਾਮਾ ਇਬਨੇ ਜਰੀਰ (ਰਹਿ:) ਨੇ ਯੂਨੁਸ ਰਾਹੀਂ ਇਬਨੇ ਵਹਿਬ ਤੋਂ ਰਿਵਾਇਤ ਕੀਤਾ ਹੈ ਅਤੇ ਉਹ ਇਬਨੇ ਜ਼ੈਦ ਤੋਂ ਰਿਵਾਇਤ ਕਰਦੇ ਹਨ ਕਿ ਮੇਰੇ ਪਿਤਾ ਨੇ ਕਿਹਾ ਕਿ ਨਬੀ (ﷺ) ਦਾ ਫ਼ਰਮਾਨ ਹੈ ਕਿ ਸੱਤੇ ਅਸਮਾਨ ਕੁਰਸੀ ਦੇ ਮੁਕਾਬਲੇ ਵਿੱਚ ਇਹਨਾਂ ਸੱਤ ਦਿਰਹਮਾਂ ਦੇ ਬਰਾਬਰ ਹਨ ਜਿਹੜੇ ਕਿਸੇ ਢਾਲ ਵਿੱਚ ਪਾ ਦਿੱਤੇ ਗਏ ਹਨ।
ਇਸਨਾਦ ਜਈਫ਼ (ਤਫ਼ਸੀਰ ਇਬਨੇ ਜਰੀਰ ਤਬਰੀ ਜ 5 ,ਪ 399,ਹ 5794)

ਅੱਲਾਮਾ ਇਬਨੇ ਜਰੀਰ (ਰਹਿ:) ਕਹਿੰਦੇ ਹਨ ਕਿ ਹਜ਼ਰਤ ਅਬੂ-ਜ਼ਰ ਗ਼ਫ਼ਾਰੀ (ਰਜ਼ੀ:) ਨੇ ਕਿਹਾ ਕਿ ਮੈ ਨਬੀ (ﷺ) ਨੂੰ ਇਹ ਕਹਿੰਦੇ ਸੁਣਿਆ ਕਿ ਕੁਰਸੀ ਅਰਸ਼ ਦੇ ਮੁਕਾਬਲੇ ਇੱਕ ਲੋਹੇ ਦੇ ਛੱਲੇ ਵਾਂਗ ਹੈ ਜਿਹੜਾ ਖੁੱਲ੍ਹੇ ਮੈਦਾਨ ਵਿੱਚ ਸੁੱਟ ਦਿੱਤਾ ਗਿਆ ਹੋਵੇ।
ਇਸਨਾਦ ਜਈਫ਼ (ਤਫ਼ਸੀਰ ਇਬਨੇ ਜਰੀਰ ਤਬਰੀ ਜ 5 ,ਪ 399,ਹ 5794)

ਹਜ਼ਰਤ ਅਬਦੁੱਲਾਹ ਬਿਨ ਮਸਊਦ (ਰਜ਼ੀ:) ਤੋਂ ਰਿਵਾਇਤ ਹੈ ਉਹ ਕਹਿੰਦੇ ਹਨ ਕਿ ਪਹਿਲੇ ਅਤੇ ਦੂਜੇ ਅਸਮਾਨ ਵਿੱਚ 500 ਸਾਲਾਂ ਦੀ ਦੂਰੀ ਹੈ ਅਤੇ ਹਰੇਕ ਅਸਮਾਨ ਵਿਚਕਾਰ 500 ਸਾਲਾਂ ਦੀ ਦੂਰੀ ਹੈ। ਸੱਤੇ ਅਸਮਾਨ ਅਤੇ ਕੁਰਸੀ ਵਿੱਚ ਵੀ 500 ਸਾਲ ਦੀ ਦੂਰੀ ਹੈ। ਕੁਰਸੀ ਅਤੇ ਪਾਣੀ ਵਿਚਕਾਰ 500 ਸਾਲ ਦੀ ਦੂਰੀ ਹੈ, ਅਰਸ਼ ਪਾਣੀ ‘ਤੇ ਹੈ ਅਤੇ ਅੱਲਾਹ ਤਾਅਲਾ ਅਰਸ਼ ਉੱਪਰ ਹੈ। ਸੋ ਤੁਹਾਡਾ ਕੋਈ ਵੀ ਕੰਮ ਅੱਲਾਹ ਤੋਂ ਗੁਪਤ ਨਹੀਂ ਹੈ।
(ਇਸਨਾਦ ਹਸਨ ਹੁਕਮਨ ਮਰਫ਼ੂ-ਅਨ)
(ਮੁਅਜਮ ਕਬੀਰ ਤਬਰਾਨੀ ਜ 9, ਪ 202, ਹ 8987)
(ਬੈਹਕੀ ਅਸਮਾ ਵ ਸਿਫ਼ਾਤ 851) ,
(ਇਮਾਮ ਜਹਬੀ ਅਲ ਉਲੁਵ 15 ਕਿਹਾ ਇਸਨਾਦ ਸਹੀ) ,

(ਇਬਨੇ ਕਈਯਮ ਅਲ ਇਸਲਾਮਿਆ ਪ 254 (ਸਹੀ))

ਹਜ਼ਰਤ ਅੱਬਾਸ (ਰਜ਼ੀ:) ਕਹਿੰਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ ਕਿ ਕੀ ਤੁਸੀਂ ਜਾਣਦੇ ਹੋ ਕਿ ਧਰਤੀ ਤੇ ਆਕਾਸ਼ ਵਿਚਕਾਰ ਕਿੰਨੀ ਦੂਰੀ ਹੈ? ਅਸੀਂ ਕਿਹਾ ਕਿ ਅੱਲਾਹ ਅਤੇ ਉਸ ਦਾ ਰਸੂਲ (ﷺ) ਹੀ ਵੱਧ ਜਾਣਦੇ ਹਨ।
ਫ਼ਰਮਾਇਆ ਇਹਨਾਂ ਦੋਵਾਂ ਵਿਚਕਾਰ 500 ਸਾਲ ਦੀ ਦੂਰੀ ਹੈ ਅਤੇ ਹਰ ਅਸਮਾਨ ਤੋਂ ਦੂਜੇ ਅਸਮਾਨ ਤੱਕ 500 ਸਾਲ ਦੀ ਦੂਰੀ ਹੈ ਅਤੇ ਹਰ ਅਸਮਾਨ ਦੀ ਮੋਟਾਈ 500 ਸਾਲ ਦੀ ਦੂਰੀ ਦੇ ਬਰਾਬਰ ਹੈ
ਅਤੇ ਸੱਤਵੇਂ ਅਸਮਾਨ ਅਤੇ ਅਰਸ਼ ਦੇ ਵਿਚਕਾਰ ਇੱਕ ਸਮੁੰਦਰ ਹੈ ਇਸ ਦੇ ਹੇਠ ਅਤੇ ਉੱਪਰ ਦੇ ਹਿੱਸੇ ਵਿੱਚ ਉਹੀਓ ਦੂਰੀ ਹੈ ਜਿਵੇਂ ਕਿ ਅਸਮਾਨ ਤੇ ਜ਼ਮੀਨ ਦੇ ਵਿਚਕਾਰ ਅਤੇ ਅੱਲਾਹ ਤਾਅਲਾ ਉਸ ਦੇ ਉੱਪਰ ਹੈ। ਬਨੀ ਆਦਮ ਦੇ ਅਮਲਾਂ ਵਿੱਚੋਂ ਕੋਈ ਵੀ ਚੀਜ਼ ਉਸ ਤੋਂ ਗੁਪਤ ਨਹੀਂ।
(ਇਸਨਾਦ ਜਈਫ਼)
(ਅਬੂ ਦਾਊਦ 4723, 4724, 4725)
(ਤਿਰਮਿਜੀ 3320)
(ਇਬਨੇ ਮਾਜਾ 193)
(ਮੁਸਨਦ ਅਹਿਮਦ 1770,1771)
(ਇਮਾਮ ਜਹਬੀ ਅਲ ਉਲੁਵ 1/501 ਅਤੇ ਸੇਖ ਅਲਬਾਨੀ ਅਜ ਜਈਫ਼ਾ ਭਾਗ 3 ਹ 1247 ਵਿੱਚ ਜਈਫ਼ ਕਿਹਾ ਹੈ)

(ਪਰ ਸੇਖ ਉਲ ਇਸਲਾਮ ਇਬਨੇ ਤੈਮੀਆ ਨੇ ਅਲ ਫ਼ਤਾਵਾ 3/192 ਅਤੇ ਇਬਨੇ ਕਈਯਮ ਨੇ ਤਹਜੀਬ ਅਸ ਸੁਨਨ 7/92 ਵਿੱਚ ਕਵੀ ਕਰਾਰ ਦਿੱਤਾ ਹੈ)

ਇਸ ਵਿਸ਼ੇ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ:

1. ਆਇਤ ਦੀ ਤਫ਼ਸੀਰ।

2. ਇਸੇ ਪ੍ਰਕਾਰ ਦੇ ਦੂਜੇ ਗਿਆਨ ਯਹੂਦੀਆਂ ਦੇ ਸਮੇਂ ਵਿੱਚ ਵੀ ਮੋਜੂਦ ਸਨ। ਉਹਨਾ ਨੇ ਨਾ ਹੀ ਉਸ ਦਾ ਇਨਕਾਰ ਕੀਤਾ ਤੇ ਨਾ ਹੀ ਕੋਈ ਬਾਹਾਨਾ ਕੀਤਾ।

3. ਜਦੋਂ ਯਹੂਦੀਆਂ ਦੇ ਆਲਿਮ ਨੇ ਇਹ ਗੱਲ ਨਬੀ (ﷺ) ਨੂੰ ਆਖੀ ਤਾਂ ਆਪ (ﷺ) ਅਤੇ ਕੁਰਆਨ ਨੇ ਉਸ ਦੀ ਪੁਸ਼ਟੀ ਕੀਤੀ।

4. ਨਬੀ (ﷺ) ਦਾ ਉਸ ਆਲਿਮ ਦੀ ਗੱਲ ਉੱਤੇ ਮੁਸਕਰਾਨਾ ਜਦੋਂ ਇਸ ਦੇ ਗਿਆਨ ਦਾ ਪ੍ਰਗਟਾਵਾ ਹੋਇਆ।

5. ਅੱਲਾਹ ਤਾਅਲਾ ਦੇ ਦੋ ਹੱਥਾਂ ਦੇ ਸਬੂਤ ਦੀ ਵਿਆਖਿਆ।

6. ਅਤੇ ਇਹ ਕਿ ਅੱਲਾਹ ਤਾਅਲਾ ਦੇ ਸਿੱਧੇ ਹੱਥ ਵਿੱਚ ਅਸਮਾਨ ਅਤੇ ਦੂਜੇ ਵਿੱਚ ਜ਼ਮੀਨਾਂ ਹੋਣਗੀਆਂ।

7. ਦੂਜੇ ਹੱਥ ਨੂੰ ਖੱਬਾ ਦੱਸਣ ਦੀ ਵਿਆਖਿਆ।

8. ਉਸ ਸਮੇਂ ਦੇ ਜ਼ੋਰਾਵਰਾਂ ਅਤੇ ਬਾਗ਼ੀਆਂ ਦੀ ਚਰਚਾ ਕਰਨਾ।

9. ਅੱਲਾਹ ਤਾਅਲਾ ਦੇ ਹੱਥ ਵਿੱਚ ਜ਼ਮੀਨ ਅਤੇ ਅਸਮਾਨ ਦਾ ਰਾਈ ਦੇ ਬਰਾਬਰ ਹੋਣਾ।

10. ਕੁਰਸੀ ਦਾ ਅਸਮਾਨ ਨਾਲੋਂ ਵੱਡਾ ਹੋਣਾ।

11. ਅਰਸ਼ ਦਾ ਕੁਰਸੀ ਨਾਲੋਂ ਵੱਡਾ ਹੋਣਾ।

12. ਕੁਰਸੀ, ਪਾਣੀ ਅਤੇ ਅਰਸ਼, ਤਿੰਨੋਂ ਚੀਜ਼ਾਂ ਦਾ ਵੱਖ-ਵੱਖ ਹੋਣਾ।

13. ਇੱਕ ਅਸਮਾਨ ਦਾ ਦੂਜੇ ਅਸਮਾਨ ਤੱਕ ਦੀ ਦੂਰੀ

14. ਸੱਤਵੇਂ ਅਸਮਾਨਅਤੇ ਕੁਰਸੀ ਦੇ ਵਿਚਕਾਰ ਦੀ ਦੂਰੀ

15. ਕੁਰਸੀ ਅਤੇ ਪਾਣੀ ਦੇ ਵਿਚਕਾਰ ਦੀ ਦੂਰੀ।

16. ਅੱਲਾਹ ਤਾਅਲਾ ਦਾ ਅਰਸ਼ ਪਾਣੀ ਉੱਤੇ ਹੈ।

17. ਅੱਲਾਹ ਤਾਅਲਾ ਅਰਸ਼ ਉੱਤੇ ਹੈ।

18. ਧਰਤੀ ਅਤੇ ਆਕਾਸ਼ ਦੇ ਵਿਚਕਾਰ ਦੀ ਦੂਰੀ

19. ਹਰ ਅਸਮਾਨ ਦੀ ਮੋਟਾਈ ਦੀ 500 ਸਾਲ ਦੀ ਦੂਰੀ ਦੇ ਬਰਾਬਰ ਹੈ।

20. ਸੱਤਾਂ ਅਸਮਾਨਾਂ ਦੇ ਉੱਤੇ ਜਿਹੜਾ ਸਮੁੰਦਰ ਹੈ ਉਸ ਦੇ ਹੇਠ ਅਤੇ ਉੱਤੇ ਪੰਜ-ਪੰਜ ਸੋ ਸਾਲ ਦੀ ਦੂਰੀ ਹੈ। ਵੱਲਾਹ-ਹੂ-ਆਲਮ